ੴ

# ਛੇ ਊਣੇ

ਕਰਤਾ :-

ਗਿ: ਨਿਰੰਜਨ ਸਿੰਘ 'ਆਜਿਜ਼'

ਬੀ. ਏ., ਬੀ. ਟੀ. ਹੈਡਮਾਸਟਰ



ਮੁਲ ੧-੦-੦

ਕਰਤਾ ਦੀ ਮੁਹਰ ਤੇ ਦਸਖਤ ਤੋਂ ਬਿਨਾਂ ਪੁਸਤਕ ਜਾਅਲੀ
ਸਮਝੀ ਜਾਵੇਗੀ ।



ਪਹਿਲੀ ਵਾਰ ੧੯੫੬ ੧੦੦੦ ਕਾਪੀ
1956

ਲਾਹੌਰ ਆਰਟ ਪ੍ਰੈਸ, ਕਾਲਜ ਰੋਡ ਲੁਧਿਆਣਾ ਵਿਚ
ਸ: ਜੀਵਨ ਸਿੰਘ ਐਮ ਏ. ਦੇ ਯਤਨ
ਨਾਲ ਛਪੀ ।

# ਤਤਕਰਾ



ਨਿਰੰਜਨ ਸਿੰਘ
'ਆਜਿਜ਼'

# ਬੇਨਤੀ

ਨਵੇਂ ਤੇ ਆਜ਼ਾਦ ਭਾਰਤ ਵਿਚ, ਅਨੇਕ ਭਾਂਤ ਦੇ ਚਿਰਾਂ ਥੋਂ ਗ਼ੁਲਾਮੀ ਰਾਹੀਂ ਪੈਦਾ ਹੋਏ ੨ ਭ੍ਰਸ਼ਟ ਕਰਮ ਵੇਖਕੇ, ਮੈਂ ਅਪਣੀ ਹਰ ਪੁਸਤਕ ਵਿਚ ਇਨ੍ਹਾਂ ਦੇ ਵਿਰੁਧ ਪ੍ਰਚਾਰ ਕਰਨ ਦੀ ਕੋਸ਼ਿਸ਼ ਕਰਦਾ ਹਾਂ ਅਤੇ ਜੋ ਗੱਲਾਂ ਸੋਲ੍ਹਾਂ ਆਨੇ ਸੱਚ ਵਾਪਰੀਆਂ ਵੇਖੀਦੀਆਂ ਹਨ, ਓਹੋ ਕਲਮ ਰਾਹੀਂ ਅੰਕਿਤ ਕਰਨ ਦਾ ਜਤਨ ਕੀਤਾ ਜਾਂਦਾ ਹੈ। 'ਜਿੱਤ' ਨਾਵਲ ਵਿਚ ਆਮ ਜਨਤਾ ਦੀਆਂ ਇਖ਼ਲਾਕੀ ਗਿਰਾਵਟਾਂ ਥੋਂ ਇਲਾਵਾ, ਸਕੂਲਾਂ ਦੇ ਕਰਮਚਾਰੀਆਂ ਅਤੇ ਭਿੰਨ ੨ ਮਹਿਕਮਿਆਂ ਦੇ ਕਲਰਕਾਂ ਦੀ ਜੋ ਕ੍ਰਿਆ ਵੇਖਣ ਸੁਣਨ ਵਿਚ ਆਈ, ਲਿਖੀ। 'ਤਿੰਨ-ਕਾਣੇ' ਵਿਚ ਵੀ ਆਦਿ ਥੋਂ ਅੰਤ ਤੀਕ ਇਖ਼ਲਾਕੀ ਗਿਰਾਵਟਾਂ ਪੁਰ ਚਾਨਣਾ ਪਾਇਆ ਗਇਆ। ਹੁਣ ਇਸ ਪੁਸਤਕ 'ਛੇ ਊਣੇ' ਵਿਚ ਵੀ ਉਨ੍ਹਾਂ ਭ੍ਰਸ਼ਟ ਕ੍ਰਿਆਂ ਨੂੰ ਸਟੇਜ ਪੁਰ ਲਿਆਂਦਾ ਗਇਆ ਹੈ, ਜਿਨ੍ਹਾਂ ਰਾਹੀਂ ਆਜ਼ਾਦ ਭਾਰਤ ਉੱਨਤ ਹੋਣ ਦੀ ਥਾਂ, ਵਿਚਾਰਹੀਣ ਖ਼ੁਦਗਰਜ਼ਾਂ ਵਲੋਂ, ਰਸਾਤਲ ਨੂੰ ਭੇਜਿਆ ਜਾ ਰਿਹਾ ਹੈ। ਇਸ ਲਈ

ਮੈਂ ਸਮੂਹ ਸੁਧਾਰਕ ਅਤੇ ਵਿਦਜਕ ਸੰਸਥਾਵਾਂ ਅੱਗੇ ਫੇਰ ਇਹੋ ਬੇਨਤੀ ਕਰਾਂਗਾ, ਕਿ ਮੇਰੇ ਇਨ੍ਹਾਂ ਛੇ ਇਕਾਂਗੀਆਂ ਨੂੰ ਥਾਂ ੨ ਸਟੇਜ ਕਰਨ ਦਾ ਸ਼ੁਭ ਅਵਸਰ ਦੇ ਕੇ ਜਨਤਾ ਨੂੰ ਇਖ਼ਲਾਕੀ ਗਿਰਾਵਟਾਂ ਦੂਰ ਕਰਨ ਦਾ ਜਤਨ ਕਰਨ ਦੀ ਸ਼ੁਭ ਸਿਖਿਆ ਦੇਵਣ, ਤਾਕਿ ਆਜ਼ਾਦ ਭਾਰਤ ਗਾਂਧੀ ਜੀ ਦੇ ਵਿਚਾਰਾਂ ਦਾ 'ਰਾਮ-ਰਾਜ' ਸ਼ੀਘਰ ਹੀ ਵੇਖ ਸਕੇ।

ਨਿਰੰਜਨ ਸਿੰਘ
'ਆਜਿਜ਼'

## ਪਾਤਰ

੧. ਮਾਨ ਸਿੰਘ, ਡਾਕੂ ।
੨. ਗੁਰਦਈ, ਇਕ ਅਠਾਰਾਂ ਸਾਲਾ ਲੜਕੀ ।
੩. ਰੂਪ ਵਤੀ, ਰਤਨ ਦੇਵੀ ਦੀ ਮਾਤਾ ।
੪. ਮਹਾਵੀਰ ਸਿੰਹ, ਰਤਨ ਦੇਵੀ ਦਾ ਪਿਤਾ ।
੫. ਅੰਗ ਸਾਕ ।
੬. ਮਾਨ ਸਿੰਘ ਡਾਕੂ ਦਾ ਪਿੱਛਾ ਕਰਨ ਵਾਲੇ ਲੋਕੀ ।

# ਪਹਿਲੀ ਝਾਕੀ

ਥਾਂ :–ਕਨੇਰੀਆ ਨੱਗਰ ਦੇ ਬਾਲੇ ਵਾਲੇ ਖੂਹ ਦਾ ਬੋਹੜ।
ਸਮਾਂ :–ਪਹਿਲੀ ਰਾਤ ਦਾ ਵੇਲਾ।
ਮਾਨ ਸਿੰਘ :–(ਨੱਸੇ ਆਉਂਦੇ ਨੇ ਰਾਤ ਦੇ ਵੇਲੇ ਨ੍ਹਾ ਕੇ ਹਟੀ ਰਤਨ ਦੇਵੀ ਬਾਲੇ ਵਾਲੇ ਖੂਹ ਦੇ ਬੋਹੜ ਹੇਠ ਖੜੀ ਨੂੰ ਵੇਂਹਦਿਆਂ ਗਰਜ ਮਾਰੀ)
"ਕਿਹੜੀ ਐਂ ਤੂੰ, ਰਸਤਾ ਡੱਕੀਂ ਖੜੀ ?"

ਰਤਨ ਦੇਵੀ–ਜਾਹ ਵੀਰਾ. ਚੁਪ ਕਰਕੇ, ਆਪਣਾ ਕੰਮ ਕਰ, ਤੈਂ ਕੀ ਲੈਣਾ ਹੈ ?

ਮਾਨ ਸਿੰਘ–ਜੇ ਪਿੱਛਾ ਕਰਦੇ ਲੋਕਾਂ ਨੂੰ ਮੇਰੀ ਸੂਹ ਦਿੱਤੀ, ਤਾਂ ਸਮਝ ਲਈਂ ਸਿਰ ਤੇਰਾ ਹੈ ਨੀ ! ਕੀ ਨਾਉਂ ਐਂ ?

ਰਤਨ ਦੇਵੀ–ਨਾਉਂ ਰਤਨ ਦੇਵੀ, ਪਰ ਵੀਰਾ ਸਿਰ ਦੀ ਧਮਕੀ ! ਮੈਨੂੰ ਵੀ ਤਾਂ ਨੌਂ ਮਹੀਨੇ ਕੋਈ ਮਾਂ ਚੁੱਕੀ ਫਿਰੀ ਐ।

ਪਿਛਾ ਕਰਨ ਵਾਲੇ–(ਬਹੁਤ ਦੂਰ ਥੋਂ) ਫੜਿਓ ਓਇ ! ਫੜਿਓ ਓਇ ! ਚੋਰ ਓਏ ! ਡਾਕੂ ਓਏ !

ਮਾਨ ਸਿੰਘ–(ਦੂਰੋਂ ਈਂ ਆਵਾਜ਼ਾਂ ਕੰਨ ਵਿਚ ਪੈਂਦਿਆਂ ਨੱਸਣ ਲੱਗਿਆਂ) ਚੰਗਾ ਤੂੰ ਜਾਣੀਂ ! ਦੱਸੀਂ ! ਵੇਖੂੰ ਤੇਰੀ ਮਾਂ ਨੂੰ !

ਰਤਨ ਦੇਵੀ–(ਛੇਤੀ ਨਾਲ ਡਾਕੂ ਵਲ ਵਧਕੇ ਤੇ ਓਹਦੀ ਵੀਣੀ ਫੜਕੇ ਬਿਜਲੀ ਵਾਂਗ ਕੜਕਦੀ ਹੋਈ) ਮਾਂ ਨੂੰ ਤਾਂ ਪਿਛੋਂ ਵੇਖੀਂ, ਪਹਿਲਾਂ ਧੀ ਨਾਲ ਦੋ ਹੱਥ ਕਰ ਵੇਖ !

ਮਾਨ ਸਿੰਘ–(ਪੂਰੇ ਜੋਸ਼ ਨਾਲ ਵੀਣੀ ਨੂ ਛੁਡਾਣ ਲਈ ਦੋ ਝਟਕੇ ਮਾਰਦਾ ਹੋਇਆ) "ਵੇਖੋ ਓਏ ਗਜ਼ਬ ਆ ਗਿਆ ! ਭੇਡਾਂ ਨੇ ਤਾਂ ਮਸਤਣਾ ਸੀ, ਲੇਲੇ ਵੀ ਮਸਤ ਗਏ।"

ਰਤਨ ਦੇਵੀ- ਮਾਂ ਨੇ ਜਣਿਐਂ ਤਾਂ ਵੀਣੀ ਛੁਡਾ ਲੈ । ਬੋਲਣ ਦੀ ਲੋੜ ਨੀ ।

ਮਾਨ ਸਿੰਘ–(ਲੋਕਾਂ ਦੀਆਂ ਅਵਾਜ਼ਾਂ ਹੋਰ ਨੇੜੇ ਸੁਣ ਕੇ ਜ਼ੋਰ ਨਾਲ ਤੀਜਾ ਝਟਕਾ ਮਾਰਦਾ ਹੋਇਆ) ਲੋਹੜਾ ਆ ਗਿਆ, ਬਈ ! ਬੜੀ ਤਕੜੀ ਕੁੜੀ ਐ ! ਨਹੀਂ ਛਡਦੀ ?

ਰਤਨ ਦੇਵੀ–ਨਹੀਂ ਛਡਦੀ ! ਮਾਂ ਦਾ ਦੁੱਧ ਪੀਤੈ, ਤਾਂ ਛੁਡਾ ਲੈ, ਮੇਰੀ ਮਾਂ ਦੀ ਕੁੱਖ ਦੀ ਅਣਖ ਤੈਂ ਵੇਖ ਈ ਲਈ ?

ਮਾਨ ਸਿੰਘ-(ਲੋਕਾਂ ਦਾ ਰੌਲਾ ਬਹੁਤ ਹੀ ਨੇੜੇ ਸੁਣਕੇ ਘਬਰਾਉਂਦਾ ਹੋਇਆ) ਰਤਨ ਦੇਵੀ ! ਮੈਂ ਦੂਜਾ ਹੱਥ ਤੇਰੇ ਸਰੀਰ ਦੇ ਹੋਰ ਅੰਗਾਂ ਨੂੰ ਨਹੀਂ ਲੌਣਾ ਚਾਹੁੰਦਾ। ਤੂੰ ਮੇਰੀ ਧਰਮ ਦੀ ਭੈਣ ਐਂ । ਚਾਹੇ ਮਰਵਾ, ਚਾਹੇ ਬਚਾ !

ਰਤਨ ਦੇਵੀ–ਜਾਹ ਵੀਰਾ, 'ਤਾਤੀ ਵਾਉ ਨ ਲਾਗਈ ਪਾਰਬ੍ਰਹਮ ਸਰਣਾਈ'! (ਵੀਣੀ ਨੂੰ ਛਡਦੀ ਹੋਈ) ਪਰ ਅੱਗੇ ਤਾਂ ਇਨਸਾਨ ਬਣ !

ਮਾਨ ਸਿੰਘ–(ਪੱਤਰਾ ਵਾਚਦਾ ਹੋਇਆ) ਮਾਂ ਨੇ ਜਣਿਆ ਹੋਇਆ ਤ ਸਦਾ ਈ ਚੇਤੇ ਰਖੂੰ ! ਭੈਣ ਤੈਨੂੰ ਤੇ ਤੇਰੇ ਬਚਨਾਂ ਨੂੰ !

ਪਿੱਛਾ ਕਰਨ ਵਾਲੇ ਲੋਕੀ–(ਵਾਹੋ ਦਾਹੀ ਨੱਸੇ ਆਉਂਦੇ ਬੋਹੜ ਪਾਸ ਆ, ਬੀਬੀ ਨੂੰ ਵੇਖਕੇ) ਬੀਬੀ ! ਏਧਰ ਡਾਕੂ ਆਇਆ ਸੀ ! ਕਿੱਧਰ ਗਿਐ ?

ਰਤਨ ਦੇਵੀ–ਏਧਰ ਵੀਰੋ ਕੋਈ ਡਾਕੂ ਨਹੀਂ ਜੇ ਆਇਆ। ਹਾਂ ਮੇਰਾ ਭਾਈ ਜ਼ਰੂਰ ਹੁਣੇ ਗਿਐ ।

(ਇਹ ਆਵਾਜ਼ ਸੁਣਦਿਆਂ ਲੋਕੀ ਖੜੋਕੇ ਗੱਲਾਂ ਕਰਨ ਲੱਗ ਪੈਂਦੇ ਹਨ, ਕੋਈ ਪਾਣੀ ਪੀਣ ਲਗ ਜਾਂਦਾ ਏ ਤੇ ਕੋਈ ਪਿਛੇ ਮੁੜ ਜਾਂਦਾ ਏ)

## ਦੂਜੀ ਝਾਕੀ

ਥਾਂ :—ਰਤਨ ਦੇਵੀ ਦੇ ਮਾਇਕਾ ਘਰ।

ਸਮਾਂ :—ਸਵੇਰ ਸਾਰ।

ਮਾਨ ਸਿੰਘ ਡਾਕੂ :—(ਇਕ ਸਾਲ ਪਿਛੋਂ, ਰਤਨ ਦੇਵੀ ਦੇ ਵਿਆਹ ਸਮੇਂ ਪੁੱਛ ਗਿੱਛ ਕਰਕੇ, ਘਰ ਅੰਦਰ ਇਕ ਮੱਝ ਤੇ ਦੋ ਬਲਦਾਂ ਦੀ ਜੋੜੀ ਸਮੇਤ ਵੜਦਾ ਹੋਇਆ) ਸਤਿ ਸ੍ਰੀ ਅਕਾਲ ਜੀ ! ਭੈਣ ਕਿਥੇ ਐ ?

ਰੂਪਵਤੀ—(ਓਪਰੇ ਜੇਹੇ ਆਦਮੀ ਦੀ ਆਵਾਜ਼ ਸੁਣਕੇ ਪਾਸ ਆਉਂਦੀ ਹੋਈ) ਭਾਈ, ਕੀਹਨੂੰ ਪੁਛਦੇ ?

ਮਾਨ ਸਿੰਘ—ਜੀ ਮੇਰੀ ਭੈਣ ਰਤਨ ਦੇਵੀ ਕਿਥੇ ਐ ?

ਰੂਪਵਤੀ—(ਕੁਝ ਕੁ ਘਾਬਰ ਕੇ) ਭਾਈ ! ਤੂੰ ਕਿਥੋਂ ਐਂ, ਮੈਂ ਤਾਂ ਪਛਾਣਿਆ ਨਹੀਂ। ਫੇਰ, ਏਧਰ ਆਇਓ ਜੀ ! (ਰਤਨ ਦੇਵੀ ਦੇ ਪਿਤਾ ਵਲ ਮੂੰਹ ਕਰਕੇ)।

ਮਹਾਂਵੀਰ ਸਿੰਘ—(ਆ ਕੇ ਮਾਨ ਸਿੰਘ ਵਲ ਮੂੰਹ ਕਰਦਾ ਹੋਇਆ) ਆਓ ਸਰਦਾਰ ਜੀ ! ਕਿਥੋਂ ਆਏ ? ਕਿਹਨੂੰ ਮਿਲਣੇ ?

ਮਾਨ ਸਿਘ—ਜੀ ਆਹ ਮੱਝ ਤੇ ਬਲਦਾਂ ਦੀ ਜੋੜੀ ਵਿਹੜੇ ਵਿਚ ਬੰਨ੍ਹਕੇ ਕੱਖ ਪੱਠਾ ਪਾ ਦਿਓ। ਆਪਣੀ ਭੈਣ ਨੂੰ ਦਾਜ ਵਿਚ ਦੇਣ ਲਈ ਲਿਆਇਆ ਹਾਂ! ਭੈਣ ਨੂੰ ਬੁਲਾਓ ਜੀ!

ਰਤਨ ਦੇਵੀ—(ਕੁਝ ਕੁ ਆਵਾਜ਼ ਨੂੰ ਪਛਾਣਦੀ ਹੋਈ ਅੰਦਰੋਂ ਆ ਕੇ, ਜਦ ਕਿ ਦੂਜੇ ਵੇਖਣ ਵਾਲੇ ਹੈਰਾਨ ਹਨ) ਆਓ ਵੀਰ ਜੀ, ਜੀ ਆਇਆਂ ਨੂੰ! (ਕੁਰਸੀ ਦਿੰਦੀ ਹੋਈ) ਬੈਠੋ! ਮਾਂ ਜੀ? (ਆਪਣੀ ਮਾਂ ਵਲ ਮੂੰਹ ਕਰਦੀ ਹੋਈ) ਵੀਰ ਨੂੰ ਪਾਣੀ ਧਾਣੀ ਪਿਲਾਓ? (ਮਾਨ ਸਿੰਘ ਵਲ ਮੂੰਹ ਕਰਦੀ ਹੋਈ) ਵੀਰਾ! ਐਨੀ ਖੇਚਲ ਕਿਉਂ ਕੀਤੀ। ਮਾਪਿਆਂ ਨੇ ਈ ਦਾਜ ਬਥੇਰਾ ਤਿਆਰ ਕੀਤੇ।

ਰੂਪਵਤੀ—(ਬਹੁਤ ਹੈਰਾਨ ਹੋਕੇ ਹੱਸਦੀ ਹੋਈ ਤੇ ਮਾਨ ਸਿੰਘ ਦਾ ਸਿਰ ਪਲੋਸਦੀ ਹੋਈ, ਜਦ ਕਿ ਦੂਜੇ ਵੀ ਇਸ ਅਨੋਭੜ ਭਰਾ ਨੂੰ ਵੇਖ ਕੇ ਹੈਰਾਨ ਹਨ) ਪੁੱਤਰ! ਜੁਆਨੀ ਮਾਣ। ਪਰ ਮੈਂ ਤਾਂ ਤੁਹਾਡੀ ਭੈਣ ਭਾਈ ਦੀ ਬੁਝਾਰਤ ਬੁਝ ਨੀ ਸਕੀ।

ਮਾਨ ਸਿੰਘ—(ਰਤਨ ਦੇਵੀ ਦੀ ਮਾਂ ਦੇ ਪੈਰੀਂ ਹੱਥ ਲਾਉਂਦਾ ਹੋਇਆ)। ਧੰਨ ਐਂ ਮਾਤਾ ਤੂੰ, ਜਿਸ ਅਜੇਹੀ ਸ਼ੇਰ ਦਿਲ ਧੀ ਜਣੀਂਐ ਤੁਸੀਂ ਤਾਂ ਮਹਾਂ ਪੁਰਖਾਂ ਦੇ ਵਾਕ "ਜਨਨੀ ਜਣੇ ਤਾਂ ਭਗਤ ਜਨ ਕੈ ਦਾਤਾ ਕੈ ਸੂਰ" ਇਸ ਪੁੱਤਰੀ ਨੂੰ ਜਨਮ ਦੇ ਕੇ ਸੋਲਾਂ ਆਨੇ ਸੱਚ ਕਰ ਵਖਾਏ। ਭਾਰਤ ਨੂੰ ਅੱਜ ਕੱਲ ਅਜਿਹੀਆਂ ਧੀਆਂ ਦੀ ਲੋੜ ਐ, ਜਿਨ੍ਹਾਂ ਡਾਕੂ ਵੀ ਰਸਤੇ ਪਾ ਦਿਤੇ।

ਰੂਪਵਤੀ—(ਰਤਨ ਦੇਵੀ ਵਲ ਮੂੰਹ ਕਰਦੀ ਹੋਈ) ਧੀਏ, ਕੀ ਗੱਲ ਸੀ। ਮੈਨੂੰ ਤਾਂ ਤੈਂ ਕਦੀ ਵੀ ਨੀ ਦੱਸੀ।

ਰਤਨ ਦੇਵੀ–(ਮਾਂ ਵਲ ਮੂੰਹ ਕਰਕੇ) ਏਸੇ ਤੋਂ ਪੁਛ ਲਓ। ਮੈਂ ਕੀ ਦੱਸਾਂ। ਦੱਸਣ ਜੋਗ ਹੋਵੇ ਤਾਂ ਦਸਦੀ। ਭਾਵੇਂ ਭਾਈ ਕਿਹੋ ਜਿਹੇ ਹੋਣ। ਭੈਣਾਂ ਕਦੋਂ ਚਾਹੁੰਦੀਆਂ ਹਨ, ਕਿ ਉਨ੍ਹਾਂ ਨੂੰ ਤੱਤੀ ਵਾ ਲੱਗੇ ?

ਮਾਨ ਸਿੰਘ–(ਵਿਚੋਂ ਈ ਬੋਲ ਟੁਕਦਾ ਹੋਇਆ) ਮਾਤਾ ਜੀ। ਜਦੋਂ ਡਾਕੂ ਸਾਂ, ਜੇ ਭੈਣ ਦਸ ਦਿੰਦੀ, ਤਦ ਵੀ ਫਾਹੇ ਚੜ੍ਹਦਾ। ਜੇ ਲੋਕਾਂ ਨੂੰ ਮੇਰਾ ਪਤਾ ਲਗਦਾ, ਤਦ ਵੀ ਨ ਛਡਦੇ। ਹੁਣ ਤਾਂ ਗੱਲ ਈ ਕੁਝ ਹੋਰ ਐ। ਲਓ ਸੁਣੋ :–(ਪਿਛਲੀ ਦੁਰਘਟਨਾ ਜਿਉਂ ੨ ਸੁਣੌਂਦਾ ਹੈ, ਸੁਨਣ ਵਾਲੇ ਹੈਰਾਨ ਹੁੰਦੇ ਤੇ ਅਸ਼ ੨ ਕਰਦੇ ਹਨ) ਮੈਂ ਜਦੋਂ ਅਪ੍ਰਾਧ ਕਰਕੇ ਬੋਹੜ ਹੇਠ ਆ ਬੀਬੀ ਨੂੰ ਵੰਗਾਰਿਆ, ਇਸ ਮੇਰੀ ਵੀਣੀ ਫੜ ਮੈਨੂੰ ਹਿਲਣ ਈ ਨਾ ਦਿਤਾ ਫੇਰ ਧਰਮ ਭੈਣ ਕਹਿ..........

ਰਤਨ ਦੇਵੀ–(ਪੂਰੀ ਗਲ ਖੁਲ੍ਹਣ ਤੋਂ ਸੰਕੋਚ ਕਰਦੀ ਹੋਈ ਸ਼ਰਮ ਖਾਕੇ) ਬੱਸ ਵੀਰਾ। ਅਜਿਹੀਆਂ ਗਲਾਂ ਨੀ ਫੋਲਣੀਆਂ ਚਾਹੀਦੀਆਂ। ਅੰਤ ਭਲਾ ਸੋ ਭਲਾ ਦੇ ਅਸੂਲ ਨੂੰ ਮੁੱਖ ਰਖੋ।

ਮਹਾਂਵੀਰ ਸਿੰਘ–ਸ਼ਾਬਾਸ਼ ਪੁਤ੍ਰੀ ! ਅਜਰ ਨੂੰ ਜਰਨਾ ਤੇ ਦੇਖਕੇ ਅਣਡਿੱਠ ਕਰਨਾ ਦੇਵਤਿਆਂ ਦਾ ਕੰਮ ਐ। ਸੋਤੈਂ ਕਰਵਖਾਇਐ।



## ਪਾਤਰ

੧. ਸ: ਪ੍ਰਮਾਤਮਾ ਸਿੰਘ ਐਸ. ਵੀ. ਅਧਯਾਪਕ ।
੨. ਚੰਪਾ ਵਤੀ ਪ੍ਰਮਾਤਮਾ ਸਿੰਘ ਦੀ ਵਹੁਟੀ ।
੩. ਕਾਹਨ ਸਿੰਘ ਪ੍ਰਮਾਤਮਾ ਸਿੰਘ ਦਾ ਬੀ. ਏ. ਪਾਸ ਮੁੰਡਾ ।
੪. ਨਿਰਮਲ ਜਿੰਘ ਪ੍ਰਮਾਤਮਾ ਸਿੰਘ ਦਾ ਇਕ ਪੁਰਾਣਾ ਮਿੱਤ੍ਰ ।
੫. ਰਖੀਸ਼ਰ ਕੌਰ ਨਿਰਮਲ ਸਿੰਘ ਦੀ ਵਹੁਟੀ ।
੬. ਮਿਹਰ ਕੌਰ ਨਿਰਮਲ ਸਿੰਘ ਦੀ ਸਪੁਤ੍ਰੀ ।
੭. ਚੰਬਾ ਸਿੰਘ, ਅਤਰ ਸਿੰਘ, ਜੁਗਿੰਦਰ ਸਿੰਘ, ਕਾਹਨ ਸਿੰਘ ਦੀ ਮੰਗੇਤਰ ਦਾ ਬਾਪ, ਤਾਇਆ ਤੇ ਚਾਚਾ ਇਕ ਪ੍ਰੋ: ਨਾਲ ।

# ਪਹਿਲੀ ਝਾਕੀ

ਥਾਂ :—ਅੰਬਾਂ ਵਾਲੇ ਸ਼ਹਿਰ ਵਿਚ ਇਕ ਐਸ. ਵੀ. ਅਧਯਾਪਕ ਦਾ ਕਿਰਾਏ ਪੁਰ ਲਿਆ ਘਰ

ਸਮਾਂ :—੧੦ ਤੋਂ ੧੨ ਵਜੇ ਤਕ ।

ਨਿਰਮਲ ਸਿੰਘ, ਰਖੀਸ਼ਰ ਕੌਰ, ਮਿਹਰ ਕੌਰ, (ਸ: ਪ੍ਰਮਾਤਮਾ ਸਿੰਘ ਦੇ ਨਾਲ ਅੰਦਰ ਵੜਦੇ ਹੋਏ) ਸਤਿ ਸ੍ਰੀ ਅਕਾਲ ਬੀਬੀ ਜੀ । ਰਾਜ਼ੀ ਓ ?

ਚੰਪਾ ਵਤੀ—(ਸ: ਨਿਰਮਲ ਸਿੰਘ ਨੂੰ ਪਛਾਣਦੀ ਹੋਈ) ਸਤਿ ਸ੍ਰੀ ਅਕਾਲ ਗਿਆਨੀ ਜੀ । ਬੜੇ ਚਿਰ ਪਿਛੋਂ ਗੇੜਾ ਮਾਰਿਐ । ਹੋਰ ਸਭ ਸੁਖ਼ ਸਾਂਦ ਤਾਂ ਹੈ ?

ਨਿਰਮਲ ਸਿਘ - ਹਾਂ ਬ਼ੀਬੀ ਜੀ । ਬੜੇ ਮਾੜੇ ਹੋਏ ੨ ਓ ! (ਬੀਬੀ ਵਲ ਝਾਤੀ ਮਾਰਦਾ ਹੋਇਆ) ਕੀ ਕੁਝ ਬੀਮਾਰ ਰਹੇ ?

ਚੰਪਾ ਵਤੀ—ਗਿਆਨੀ ਜੀ। ਸਦਾ ਤਾਂ ਇਕੋ ਜਿਹਾ ਕੋਈ ਵੀ ਨੀ

ਰਹਿੰਦਾ। ਚਾਰ ਦਿਨ ਕੀ ਚਾਂਦਨੀ ਫਿਰ ਅੰਧੇਰੀ ਰਾਤ ਵਾਲ ਗੱਲ ਸਭ ਨਾਲ ਈ ਬੀਤਦੀ ਏ। (ਕਾਹਨ ਸਿੰਘ ਵਲ ਹਥ ਕਰਕੇ) ਅੱਜ ਕੱਲ੍ਹ ਇਹ ਮੁੰਡੇ ਨੇ, ਗਿਆਨੀ ਜੀ, ਮੈਨੂੰ ਸਾੜ ਛਡਿਐ।

ਨਿਰਮਲ ਸਿੰਘ–ਕਿਉਂ ਬਈ ਕੀ ਆਂਹਦੇ ਨੇ। ਅੱਗਿਆ ਦਾ ਪਾਲਨ ਕਰਿਆ ਕਰ।

ਪ੍ਰਮਾਤਮਾ ਸਿੰਘ–ਕੀ ਕਰੀਏ ! ਗਿਆਨੀ ਜੀ, ਜਦ ਦਾ ਬੀ. ਏ. ਪਾਸ ਕਰ ਲਈ ਸਾਡੇ ਹੱਥਾਂ ਵਿਚੋਂ ਈ ਨਿਕਲ ਗਿਆ। ਕਹੇ ਲਗਦਾ ਈ ਨੀ।

ਨਿਰਮਲ ਸਿੰਘ–ਕਿਉਂ ਬਈ ਨੌਜੁਆਨਾ ! ਕੀ ਗੱਲ ਏ। ਅਜੇ ਤਾਂ ਤੇਰੇ ਉਤੇ ਇਨ੍ਹਾਂ ਨੇ ਬੜੀਆਂ ਉਮੀਦਾਂ ਰਖੀਆਂ ਹਨ। ਤੂੰ ਹੁਣੇ ਪੱਲਾ ਛੁਡਾਣਾ ਚਾਹੁਨੈ !

ਚੰਪਾ ਵਤੀ–ਗਿਆਨੀ ਜੀ ! ਪੱਲੇ ਨੇ ਖਾਧੀ ਕੜ੍ਹੀ। ਸਾਡੀ ਕਿਸਮਤ ਸਾਡੇ ਨਾਲ। ਪਰ ਸਾਨੂੰ ਰਿਸ਼ਤੇਦਾਰਾਂ ਵਿਚ ਤਾਂ ਨਾਂ ਖੁਆਰ ਕਰੇ। ਐਨੇ ਚਿਰ ਦੀ ਬਣੀ ਹੋਈ ਇਹਦੇ ਪਿਛੇ ਟੁੱਟਦੀ ਏ।

ਕਾਹਨ ਸਿੰਘ–ਜੇ ਖੂਹ ਵਿਚ ਸਿੱਟੋਗੇ ਤਾਂ ਮੈਂ ਨੀ ਡਿੱਗਣ ਲੱਗਾ।

ਚੰਪਾ ਵਤੀ (ਆਪਣੀ ਚੁੰਨੀ ਨੂੰ ਕਾਹਨ ਸਿੰਘ ਦੇ ਪੈਰਾਂ ਤੇ ਸੁਟਦੀ ਹੋਈ) ਨਾ ਮੇਰਾ ਪੁੱਤ ਸਾਡੀ ਲੱਜਿਆ ਰੱਖ।

ਕਾਹਨ ਸਿੰਘ–(ਚੁੰਨੀ ਨੂੰ ਹਿਰਖ ਨਾਲ ਪਰੇ ਸੁਟਦਾ ਹੋਇਆ) ਪਰੇ ਚੱਕ ਚੁੰਨੀ। ਕਿੱਥੇ ਲੱਗੀ ਐਂ ਨੱਖਰੇ ਕਰਨ।

ਚੰਪਾ ਵਤੀ–ਓਆ ! ਓਆ ! ਵੇ ਤੂੰ ਰੇਲ ਹੇਠ ਆਕੇ ਮਰ ਜੈਂ। ਕਾਹਨਿਆਂ ਮੈਨੂੰ ਨਖਰੇ ਦਸਦੈਂ ! ਆ ਦੇਖ ਲਓ, ਗਿਆਨੀ

ਜੀ, ਮੈਂ ਇਹਦੀ ਮਾਂ ਆਂ ਕੁ ਕੁਸ ਹੋਰ।

ਪ੍ਰਮਾਤਮਾ ਸਿੰਘ—ਇਹ ਮਾਂ ਪੁਤ ਜਦ ਤਕ ਕਿਸੇ ਆਏ ਗਏ ਨੂੰ ਆਪਣਾ ਤਮਾਸ਼ਾ ਨ ਵਖਾਣ, ਇਨ੍ਹਾਂ ਨੂੰ ਚੈਨ ਈ ਨੀ ਆਉਂਦੀ।

ਨਿਰਮਲ ਸਿੰਘ—ਗੱਲ ਕੀ ਐ! ਕੁਝ ਸਮਝ ਵੀ ਆਵੇ।

ਪ੍ਰਮਾਤਮਾ ਸਿੰਘ—ਜੀ ਤੁਹਾਨੂੰ ਪਤਾ ਈ ਐ! ਇਹਨੂੰ ਮੰਗੇ ਨੂੰ ਦਸ ਸਾਲ ਹੋ ਗਏ। ਹੁਣ ਓਹ ਕਹਿੰਦੇ ਹਨ, ਵਿਆਹ ਲਓ! ਇਹ ਆਖਦਾ ਏ ਬੀ. ਏ. ਪਾਸ ਤੋਂ ਘੱਟ ਵਹੁਟੀ ਈ ਨਹੀਂ ਲੈਣੀ।

ਚੰਪਾ ਵਤੀ—(ਵਿਚੋਂ ਈ ਬੋਲ ਕਟਕੇ) ਇਹਦੀ ਮਾਂ ਬੀ. ਏ. ਪਾਸ ਸੀ। ਪਹਿਲਾਂ ਈ ਕਿਉਂ ਨਾ ਅਗਲਿਆਂ ਨੂੰ ਜੁਆਬ ਦਿਤਾ। ਕਦੀ ਆਪ ਈ ਕਹਿੰਦੇ ਰਹੇ, ਪੜ੍ਹਾਇਓ ਨ ਹੋਰ। (ਗਿਆਨੀ ਵਲ ਮੂੰਹ ਕਰਕੇ) ਦੇਖੋ, ਗਿਆਨੀ ਜੀ. ਕੁੜੀ ਬੜੀ ਸੁਪਾਤ੍ਰ ਹੈ। ਹਰ ਇਕ ਕੰਮ ਕਰ ਲੈਂਦੀ ਐ। ਰੁਮਾਲਾਂ ਵਰਗੇ ਫੁਲਕੇ ਲਾਹੁੰਦੀ ਹੈ। ਗੋਹੜੇ ਵਰਗਾ ਚਿੱਟਾ ਰੰਗ ਐ। ਪ੍ਰਾਇਮਰੀ ਪਾਸ ਤੇ ਅਸਵਾਰੇ ਸਾਹਿਬ ਦਾ ਪਾਠ ਕਰ ਲੈਂਦੀ ਐ। ਹੋਰ ਮੈਂ ਦੇਖੂ ਇਹ ਕਿਥੋਂ ਲੈ ਆਊਗਾ, ਹੂਰਾਂ ਪਰੀ! ਉਹ ਸਾਡੇ ਪੁਰਾਣੇ ਰਿਸ਼ਤੇਦਾਰ ਨੇ। ਹੁਣ ਇਹ ਨਵਾਂ ਕਾਹਨ ਸਾਡੇ ਝਾਟੇ ਪੈਣ ਲਗਿਐ ਖੇਹ।

ਪ੍ਰਮਾਤਮਾ ਸਿੰਘ—(ਵਿਚੋਂ ਦੀ ਬੋਲ ਟੁਕਦਾ ਹੋਇਆ) ਸਾਹ ਵੀ ਲੈ ਲੈ। ਡਾਕ ਗੱਡੀ ਵਾਂਗ ਰਫਤਾਰ ਕੀਤੀ ਹੋਈ ਐ (ਨਿਰਮਲ ਸਿੰਘ ਵਲ ਮੂੰਹ ਕਰਕੇ) ਦੇਖੋ! ਗਿਆਨੀ ਜੀ, ਉਹ ਬੜੀ ਉੱਚੇ ਖਾਨਦਾਨ ਦੀ ਲੜਕੀ ਹੈ। ਕਈਆਂ ਭਾਈਆਂ ਦੀ ਭੈਣ ਹੈ। ਜੇ ਇਹ ਚਾਹੁੰਦੇ ਤਾਂ ਹੁਣ ਪੜ੍ਹਾ ਲਵੇ। ਲੋਕਾਂ ਇਹਦੀ ਬਾਂਹ

ਟੁਟਣ ਪੁਰ ਭਾਨੀ ਮਾਰੀ, ਪਰ ਉਹਨਾਂ ਕਿਸੇ ਦੀ ਨੀ ਸੁਣੀ। ਵੇਲੇ ਕੁਵੇਲੇ ਕੁਆਰੇ ਨਾਤੇ ਉਹ ਇਹਨੂੰ ਕਦੀ ਬੂਟ ਕਦੀ ਕੋਈ ਚੀਜ਼ ਕਦੀ ਕੋਈ ਚੀਜ਼ ਦਿੰਦੇ ਰਹੇ। ਹੁਣ ਬੀ. ਏ. ਪਾਸ ਕਰਨ ਤੋਂ ਪਿਛੋਂ ਨੌਕਰੀ ਪੁਰ ਵੀ ਉਨ੍ਹਾਂ ਨੇ ਹੀ ਲਾਇਆ। ਮੈਨੂੰ ਨੀ ਪਤਾ ਇਹਦੇ ਦਮਾਗ ਵਿਚ ਕੀ ਐ।

ਚੰਪਾ ਵਤੀ-(ਵਿਚੋਂ ਦੀ ਬੋਲ ਕਟ ਕੇ) ਮੈਨੂੰ ਪਤੈ ਸਾਰਾ ਈ, ਜਿਨੂੰ ਇਹਦਾ ਭਾਈ ਮੰਗਿਆ ਹੋਇਆ ਸੀ, ਉਸ ਲੜਕੀ ਦੀ ਭੈਣ ਪਿਛੇ ਜਿਹੇ ਏਥੇ ਐਫ਼ੇ ਊਫੇ ਦਾ ਮਿਤਹਾਨ ਦੇਣ ਆਈ ਸੀ। ਫੇਰ ਉਹਦੀਆਂ ਅੱਖਾਂ ਤਾਂ ਵੇਖ ! ਜਿਵੇਂ ਕੰਧ 'ਚ ਤੇੜਾਂ ਆਈਆਂ ਹੁੰਦੀਆਂ ਨੇ ! ਜੇ ਸਿਹਤ ਨਾ ਹੋਵੇ (ਨਿਰਮਲ ਸਿੰਘ ਵਲ ਮੂੰਹ ਕਰ ਕੇ) ਐਫ਼ੇ ਊਫ਼ੇ ਕਿਸ ਕੰਮ। ਰੋਟੀ ਚੱਜ ਦੀ ਉਹਨੂੰ ਨੀ ਪਕਾਉਣੀ ਆਉਂਦੀ । ਐਵੇਂ ਸੁੱਕੀ ਫੂੰ ਫੂੰ ਦੇਖ ਲਈ ਏਸ ਨੇ !

ਕਾਹਨ ਸਿੰਘ—ਤੁਸੀਂ ਚਾਹੇਂ ਕੁਝ ਕੁਰੋਂ, ਮੈਂ ਤਾਂ ਉਥੇ ਵਿਆਹ ਕਰਾਉਣਾਂ ਨੀ ਠਿੰਗਣੀ ਜੇਹੀ ਨਾਲ !

ਚੰਪਾ ਵਤੀ—ਹੈਂ, ਹੈਂ ! ਕਾਹਨਿਆਂ ! ਤੂੰ ਜੁਆਨੀਓਂ ਟੁਟ ਜੈਂ ! ਢਹਿ ਜਾਣਿਆ । ਜਿਨੂੰ ਠਿੰਗਣੀ ਦਸਦੈਂ। ਓਸੇ ਨੂੰ ਲਿਆ ਕੇ ਦਮ ਲਊਂ । ਤੇਰੀ ਮਾਂ ਨਾਲੋਂ ਤਾਂ ਠਿੰਗਣੀ ਨੀ, ਉਹ, ਐਡੇ ਉੱਚੇ ਘਰ ਦੀ ਧੀ !

ਪ੍ਰਮਾਤਮਾ ਸਿੰਘ—(ਵਿਚੋਂ ਦੀ ਬੋਲ ਕਟ ਕੇ) ਛੱਡ ਵੀ ਹੁਣ। ਆਇਆਂ ਪ੍ਰਾਹੁਣਿਆਂ ਨੂੰ ਪਾਣੀ ਧਾਣੀ ਪੁਛਣ ਦੀ ਥਾਂ ਕੀ ਪੁਆੜਾ ਪਾ ਬੈਠੀ। ਇਹਦੀ ਮਰਜ਼ੀ, ਨਾ ਕਰਾਵੇ। ਉਹਨਾਂ ਨੂੰ ਮੁੰਡਿਆਂ ਦਾ ਕੋਈ ਘਾਟਾ ਨਹੀਂ। ਜਾਹ ਰੋਟੀ ਪਕਾ। ਮੈਂ ਗਿਆਨੀ ਜੀ ਨੂੰ ਪਾਣੀ ਪਿਆਉਨਾਂ।

## ਦੂਜੀ ਝਾਕੀ

ਸਮਾਂ–ਤ੍ਰਿਕਾਲਾਂ ਵੇਲਾ ।

ਥਾਂ–ਪ੍ਰਮਾਤਮਾ ਸਿੰਘ ਮਾਸਟਰ ਦਾ ਓਹੋ ਕਿਰਾਏ ਵਾਲਾ ਘਰ ।

ਚੰਣਾ ਸਿੰਘ, ਅਤਰ ਸਿੰਘ, ਜੁਗਿੰਦਰ ਸਿੰਘ ਤੇ ਪ੍ਰੋਫੈਸਰ (ਕਾਹਨ ਸਿੰਘ ਦੇ ਆਪਣੀ ਮੰਗੇਦੜ ਬਾਬਤ ਕਲੇਸ਼ ਪਾਏ ਦੀ ਸੋਅ ਸੁਣ ਕੇ ਇਕੱਠੇ ਹੋ ਕੇ ਆਏ ਅੰਦਰ ਵੜਦੇ ਹੋਏ) ਸਤ ਸ੍ਰੀ ਅਕਾਲ, ਬੀਬੀ ਜੀ ! (ਚੰਪਾ ਵਤੀ ਵਲ ਵੇਂਹਦੇ ਹੋਏ) ਅੰਦਰ ਔਣ ਦੀ ਅੱਗਿਆ ਹੈ ?

ਚੰਪਾ ਵਤੀ–ਆਓ ਵੀਰ ਜੀ ! ਜੀ ਆਇਆਂ ਨੂੰ । ਸਤ ਸ੍ਰੀ ਅਕਾਲ ! ਤੁਹਾਨੂੰ ਰੋਜ਼ ਚੇਤੇ ਕਰ ਲੈਨੇ ਆਂ ।

ਪ੍ਰੋਫੈਸਰ–ਬੀਬੀ ਜੀ ! ਸਾਡਾ ਸ਼ਗਿਰਦ ਕਿੱਥੇ ਐ !

ਚੰਪਾ ਵਤੀ–ਹੁਣੇ ਆਇਆ ਜੀ ! ਬੈਠੋ (ਕੁਰਸੀਆਂ ਝਾੜਦੀ ਹੋਈ)

ਕਾਹਨ ਸਿੰਘ–(ਅੰਦਰ ਵੜਦਾ ਹੋਇਆ ਪ੍ਰੋਫੈਸਰ ਤੇ ਮੰਗੇਦੜ ਦੇ ਰਿਸ਼ਤੇਦਾਰਾਂ ਨੂੰ ਵੇਖ ਕੇ) ਸੰਤਿ ਸ੍ਰੀ ਅਕਾਲ ਜੀ ।

ਚਾਰੇ ਈ–ਸਤ ਸ੍ਰੀ ਅਕਾਲ ! ਕਾਕਾ ਜੀ ! ਬੈਠੋ ਸਾਡੇ ਪਾਸ ।

ਪ੍ਰੋਫੈਸਰ–ਕਾਕਾ ਜੀ । ਇਹ ਬਾਬੂ ਜੀ ਅੱਜ ਮੇਰੇ ਪਾਸ ਆਏ ਸਨ, ਤੇਰੇ

ਵਿਆਹ ਲਈ। ਹੁਣ ਸਰਵਿਸ ਪੁਰ ਲਗ ਗਇਓਂ। ਕੋਈ ਦਿਨ ਫਿਕਸ ਕਰ ਲਓ। ਤਾ ਕਿ ਤੂੰ ਬਾਹਰ ਆਪਣਾ ਘਰ ਬਣਾ ਕੇ ਘਰ ਦੀ ਪੱਕੀ ਖਾਵੇਂ।। ਹੋਟਲਾਂ ਦੀਆਂ ਖਾ ਕੇ ਸਿਹਤ ਤਾਂ ਨਹੀਂ ਨਾ ਰਹਿ ਸਕਦੀ।

ਕਾਹਨ ਸਿੰਘ-(ਨੱਕ ਵਿਚ ਜ਼ੋਰ ਪਾ ਕੇ) ਜੀ' ਮੈਂ ਤਾਂ ਹਾਲ ਐਮ. ਏ. ਕਰਨੀ ਐਂ, ਹੋਟਾਂ ਦਾ ਕੀ ਐ ਜਿਥੇ ਦੇਖੀਂ ਖਾ ਲਈਂ।

ਪ੍ਰੋਫੈਸਰ–ਨਹੀਂ ਕਾਕਾ! ਆਪਣੀ ਤੇ ਅਗਲੇ ਦੀ ਇੱਜ਼ਤ ਦਾ ਖਿਆਲ ਹੋਣਾ ਚਾਹੀਦਾ ਹੈ। ਹੁਣ ਇਹ ਵੀਹ ਬਾਈ ਸਾਲ ਦੀ ਧੀ ਨੂੰ ਕਦ ਕੁ ਤੀਕ ਆਪਣੇ ਘਰ ਰਖਣ।

ਕਾਹਨ ਸਿੰਘ–ਜੀ' ਮੈਂ ਤਾਂ ਹਾਲ ਇਹ ਫਾਹੇ ਵਿਚ ਨੀ' ਪੈਣਾ।

ਬਾਬੂ ਜੋਗਿੰਦਰ ਸਿੰਘ ਭਾਈ! ਅਸੀਂ ਤਾਂ ਆਪਣਾ ਸਗਨ ਦਾ ਰੁਪਯਾ ਵਾਪਸ ਲੈਣ ਆਏ ਆਂ। ਸਾਡੇ ਪਾਸ ਤੇਰੀਆਂ ਸਭ ਗੱਲਾਂ ਪੁਜ ਗਈਆਂ ਨੇ, ਤੂੰ ਬੀ. ਏ. ਪਾਸ ਨਾਲ ਈ ਵਿਆਹ ਕਰਾਵੀਂ।

ਅਤਰ ਸਿੰਘ–ਮੈਂ ਪਹਿਲਾਂ ਈ ਆਪਣੀ ਜਾਨ ਨੂੰ ਰੋ ਚੁੱਕਿਆ! ਭਈ, ਏਸ ਜੱਤਲ ਨਾਲ ਅਜਿਹੀ ਨਿਕਾਣੀ ਧੀ ਨੂੰ ਫਾਹੇ ਨਾ ਦਿਓ, ਮੇਰੀ ਇਕ ਨਾ ਸੁਣੀ, ਬਾਂਹ ਇਹਦੀ ਸੱਜੀ ਨੂੰ ਗੱਠ ਲਗਿਐ ਹੋਇਐ, ਰਿੱਛ ਵਾਂਗ ਸਾਰਾ ਪਿੰਡਾਂ ਵਾਲਾਂ ਨਾਲ ਭਰਿਆ ਪਿਐ ਤੇ ਨੱਕ ਵਿਚ ਇਹ ਬੋਲਦੈ। ਕੀ 'ਕਾਹਨ' ਇਹੋ ਜਿਹਾ ਈ ਸੀ।

ਚੰਬਾ ਸਿੰਘ–ਬੱਸ! ਅਤਰ ਸਿੰਘ ਤੂੰ ਕੁਸ ਨਾ ਬੋਲ। ਅਸੀਂ ਤਾਂ ਇਹਨੂੰ ਦੁਨੀਆਂ ਵਿਚੋਂ ਸਭ ਨਾਲੋਂ ਚੰਗਾ ਈ ਸਮਝਿਆ ਸੀ।

ਚੰਪਾਵਤੀ-(ਰੋਂਦੀ ਹੋਈ) ਕੀ ਕਰਨ! ਹਾਰ ਕੇ ਇਹੋ ਕਹਿਣੈ! ਨੀ ਮੈਂ

ਮਰ ਕਿਉਂ ਨ ਗਈ ! ਇਹਨੂੰ ਜਨਣ ਨੂੰ ਕਾਹਨੂੰ ਧਰੀ ਪਈ ਸੀ। ਫੇਰ, ਭਾਈ ਜ਼ਰਾ ਸ਼ਾਂਤੀ ਕਰ ! ਆਉਂਦੈ ਇਹਦਾ ਪਤੰਦਰ, ਇਹਨੂੰ ਹੁਣੇ ਦਿੰਦੈ ਬੀ. ਏ. ਪਾਸ। ਕਿੱਥੇ ਸਾਡੀ ਜੱਖਣਾ ਪੱਟੀ ਐ ! ਕਾਹਨੂੰ ਜੰਮਿਆਂ ਸੀ ਇਹ ਚੰਦ ਮਾੜੇ !

ਪ੍ਰਮਾਤਮਾ ਸਿੰਘ--(ਅੰਦਰ ਵੜਦਾ ਹੋਇਆ ਹੱਸਕੇ ਤੇ ਹੱਥ ਮਿਲਾਂਦਾ ਹੋਇਆ) ਅੱਜ ਤਾਂ ਕੀੜੀ ਦੇ ਘਰ ਨਾਰਾਇਣ ਆਉਣ ਵਾਲੀ ਗੱਲ ਏ ! ਸੁਣਾਓ, ਸਭ ਤਕੜੇ ਰਹੇ ? ਪ੍ਰਵਾਰੀਂ ਸੁੱਖ ਹੈ ? ਸਾਡੀ ਬੀਬੀ ਰਾਜ਼ੀ ਐ। (ਮੰਗੇਦੜ ਵਲ ਇਸ਼ਾਰਾ ਕਰਦਾ ਹੋਇਆ) ਪ੍ਰੋਫੈਸਰ ਸਾਹਿਬ ! ਆਪਦੇ ਸ਼ਗਿਰਦ ਨੂੰ ਵੀ ਰਸਤੇ ਪਾਓ !

(ਹੈਰਾਨ ਹੋ ਕੇ)

ਅਤਰ ਸਿੰਘ--ਸਾਨੂੰ ਕੋਈ ਲੌੜ ਨੀ ਇਹਨੂੰ ਰਸਤੇ ਪਵਾਉਣ ਦੀ। ਸਾਡੀ ਥੋਡੀ ਵਾਹਿਗੁਰੂ ਜੀ ਦੀ ਫਤਹੇ। ਸਾਡਾ ਰੁਪਯਾ ਮੋੜ ਦੇਵੋਂ। ਇਹਨੂ ਲਿਆਦੋ ਬੀ. ਏ. ਪਾਸ।

ਚੰਬਾ ਸਿੰਘ--ਠਹਿਰ ਵੀ ! ਪ੍ਰੋਫੈਸਰ ਸਾਹਿਬ ਆਪੇ ਜੁਆਬ ਦੇਣ। ਤੂੰ ਕਾਹਲਾ ਕਿਉਂ ਪੈਂਨੈ।

ਪ੍ਰੋਫੈਸਰ–ਸਰਦਾਰ ਜੀ ! ਕਾਲਜਾਂ ਤੇ ਸਕੂਲਾਂ ਦੇ ਸ਼ਗਿਰਦਾਂ 'ਚ ਜ਼ਿਮੀਂ ਅਸਮਾਨ ਦਾ ਫ਼ਰਕ ਏ। ਸ੍ਰ: ਹੋਰੀਂ ਤਾਂ ਮੈਨੂੰ ਤਾਂ ਹੀ ਲਿਆਏ ਸਨ। ਪਰ ਕਾਹਨ ਸਿੰਘ ਦੀਆਂ ਗੱਲਾਂ ਦਾ ਸਾਨੂੰ ਭੇਦ ਈ ਨਹੀਂ ਲਗਦਾ।

ਕਾਹਨ ਸਿੰਘ–ਬਾਪੂ ਜੀ ! ਰੁਪਿਆ ਵਾਪੰਸ ਕਰੰਦੋਂ ਮੈਂ ਨੀਂ ਹਾਲ ਵਿਆਹ ਵਿਊਂਹ.................

ਚੰਪਾ ਵਤੀ—ਵੇ ਤੂੰ ਚੁਪ ਕਰਦੈਂ ਕੁ ਨਹੀਂ ! ਪਹਿਲਾਂ ਤੂੰ ਜੰਮਿਐਂ ਕੁ ਅਸੀਂ ! ਨਾ ਵੀਰ ਅਤਰ ਸਿੰਘ ! ਵਿਆਹ ਦੀ ਚਿਠੀ ਘੱਲ ਦੇ।

ਅਤਰ ਸਿੰਘ—ਨਾ ਬੀਬੀ ! ਅਸੀਂ ਆਪਣੀ ਧੀ ਰੋਲਣੀ ਐ । ਅਸੀਂ ਏਸ ਢੰਦ ਨੂੰ ਕਦਾਚਿਤ ਆਪਣੀ ਲੜਕੀ ਨੀਂ ਦੇਣੀਂ । ਅਸੀਂ ਇਹਨੂੰ ਬਥੇਰਾ ਦੇਖ ਲਿਆ । ਥੋਡੇ ਤੇ ਕੋਈ ਰੋਸ ਨੀਂ ।

ਪ੍ਰਮਾਤਮਾ ਸਿੰਘ—ਨਹੀਂ, ਚਿਠੀ ਭੇਜ ਦਿਓ ! ਜੇ ਨਾਂਹ ਕਰੂ, ਮੈਂ ਘਰ ਨ ਵੜਨ ਦੇਊਂ ।

ਕਾਹਨ ਸਿੰਘ—ਘੰਰੋਂ ਤਾਂ ਮੈਂ ਜੰਦ ਤੋਂ ਬੀ. ਏ. ਕੀਤੀ ਐ ਨਿਕੰਿਆ ਈ ਆਂ । ਰੁਪੰਈਆਂ ਮੋੜਂ ਚੁਪ ਕਰਕੇ ।

ਪ੍ਰਮਾਤਮਾ ਸਿੰਘ—ਚੰਪਾ ਵਤੀ ! ਲਿਆ ਦੇ ਰੁਪਈਆ । ਅਸੀਂ ਇੱਜ਼ਤ ਵਾਲੇ ਰਿਸ਼ਤੇਦਾਰਾਂ ਦੀ ਅਬਰੋ 'ਚ ਕਿਉਂ ਫਰਕ ਪਾਈਏ । (ਪੈਰ ਦੀ ਅੱਡੀ ਕਾਹਨ ਸਿੰਘ ਵਲ ਮਾਰਦਾ ਹੋਇਆ) ਨਿਕਲ ਸੌਹਰਿਆ ਘਰੋਂ ! ਸਾਨੂੰ ਤੇਰੀ ਕੋਈ ਲੋੜ ਨੀ ।

ਚੰਪਾ ਵਤੀ—ਚੰਬਾ ਸਿਆਂ ! ਨਾ ਵੀਰ, ਐਂ ਨਾ ਕਰੋ । ਜੇ ਰੁਪੱਈਆ ਮੰਗਿਐ, ਮੈਂ ਗੱਡੀ ਹੇਠ ਆ ਕੇ ਅੱਜ ਹੀ ਪ੍ਰਾਣ ਦਿਨੀਂ ਆਂ ।

ਸਾਰੇ ਈ—(ਮੁੰਡਾ ਲਤ ਆਉਂਦੀ ਵੇਖ ਗੁਸੇ ਨਾਲ ਬਾਹਰ ਨਿਕਲ ਜਾਂਦਾ ਏ) ਸੌਹਰੀ ਨ ਹੋਵੇ ਤਾਂ ! ਤੂੰ ਗੱਡੀ ਹੇਠ ਕਿਉਂ ਆਵੇਂ ! ਤੇਰਾ ਕੋਈ ਕਸੂਰ ਏ !

ਪ੍ਰਮਾਤਮਾ ਸਿੰਘ—(ਟੁਪੱਜਾ ਮੋੜਦਾ ਹੋਇਆ) ਦੇਖੋ ! ਮੈਂ ਬਾਪ ਦਾ ਪੁਤ ਨੀ, ਜੇ ਇਹਨੂੰ ਘਰ ਵੜਨ ਦੇਵਾਂ, ਪਰ ਸਾਡੀ ਥੋਡੀ ਓਹੋ ਫੁੱਲਾਂ ਵਾਲੀ ਆਬ ਬਣੀ ਰਹੇ। ਲਓ ਪਾਣੀ ਧਾਣੀ ਪੀਓ !

ਸਾਰੇ ਈ–ਨਹੀਂ ਪਾਣੀ ਅਸੀਂ ਪੀ ਕੇ ਆਏ ਆਂ। ਤੁਹਾਡਾ ਕੋਈ ਕਸੂਰ ਨੀ।

ਅਤਰ ਸਿੰਘ–ਭਲੀ ਹੋਈ ਲੜ ਨੇੜੇ ਛੁਟਿਆ, ਉਮਰ ਨ ਬੀਤੀ ਸਾਰੀ। ਨਹੀਂ ਤਾਂ ਸਾਰੀ ਉਮਰ ਕੁੜੀ ਦੀਆਂ ਦੁਰਸੀਸਾਂ ਲੈਂਦੇ। ਓਹਦੇ ਤਾਂ ਪੌਂ ਬਾਰਾਂ ਹੋ ਗਏ। ਸਤਿ ਸੀ ਅਕਾਲ, ਸਤਿ ਸ੍ਰੀ ਅਕਾਲ। (ਚਲੇ ਜਾਂਦੇ ਹਨ)

## ਤੀਜੀ ਝਾਕੀ

ਥਾਂ :–ਮਾਸਟਰ ਪ੍ਰਮਾਤਮਾ ਸਿੰਘ ਦਾ ਘਰ।

ਸਮਾਂ :–ਤ੍ਰਿਕਾਲਾਂ ਵੇਲਾ।

(ਦੋ ਸਾਲ ਪਿਛੋਂ) ਨਿਰਮਲ ਸਿੰਘ : (ਅੰਦਰ ਔਂਦਾ ਹੋਇਆ) ਮਾ: ਸਾਹਿਬ ਸਤਿ ਸ੍ਰੀ ਅਕਾਲ! ਔਗਿਆ ਹੈ!

ਜੀਪਾ ਵੜੀ, ਪ੍ਰਮਾਤਮਾ ਸਿੰਘ ਤੇ ਕਾਹਨ ਸਿੰਘ! ਸਤਿ ਸ੍ਰੀ ਅਕਾਲ।

ਕਾਹਨ ਸਿੰਘ–ਆਓ ਗਿਆਨੀ ਜੀ! ਬੜੇ ਚਿਰ ਪਿੱਛੋਂ ਆਏ।

ਨਿਰਮਲ ਸਿੰਘ–ਕਾਕਾ! ਉਧਰ ਸਾਡਾ ਗੇੜਾ ਔਖਾ ਈ ਲਗਦੈ। ਸੁਣਾਓ ਕਿਤੇ ਵਿਆਹਿਆ ਗਿਆ ਕਿ ਨਹੀਂ?

ਕਾਹਨ ਸਿੰਘ–ਗਿਆਨੀ ਜੀ ਮੈਂ ਐਮ. ਏ. ਕਰ ਲਈ। ਹੁਣ ਬੀ. ਟੀ. ਵਿਚ ਜਾਊਂ। ਇਕ ਦਿਨ ਬੈਂਡੀ ਬਾਂਹ ਤੇ ਮੈਨੂੰ ਸ੍ਰ: ਧੰਨਾ ਸਿੰਘ ਮਿਲੇ ਸਨ।

ਨਿਰਮਲ ਸਿੰਘ–ਹਾਂ ਕਾਕਾ, ਉਹ ਮੇਰੇ ਪੁਰਾਣੇ ਮਿਹਰਬਾਨ ਹਨ, ਪੜ੍ਹਨ ਦਾ ਗੁਣ ਤਾਂ ਤੇਰੇ ਵਿਚ ਚੰਗਾ ਏ, ਪਰ..........

ਚੰਪਾ ਵਤੀ–ਗਿਆਨੀ ਜੀ ! ਪਰ ਕੀ ! ਇਹਨੂੰ ਹੁਣ ਤੁਸੀਓਂ ਕਿਤੇ ਵਿਆਹੁਣਾ ਹੋਊ !

ਨਿਰਮਲ ਸਿੰਘ–ਬੀਬੀ ਜੀ ! ਚੰਗੇ ਘਰਾਣੇ ਦੀਆਂ ਧੀਆਂ ਕਿਸਮਤ ਨਾਲ ਈ ਮਿਲਦੀਆਂ ਹੁੰਦੀਆਂ ਨੇ। ਇਹਦੀ ਮੰਗੇਤ੍ਰ ਬੀਬੀ ਤਾਂ ਮੈਂ ਕਹਿ ਸੁਣਕੇ ਆਪਣੇ ਮਿੱਤ੍ਰ ਦੇ ਮੁਲਾਜ਼ਮਤ ਪੁਰ ਲੱਗੇ ਮੁੰਡੇ ਨੂੰ ਲੈ ਦਿੱਤੀ। ਬੀਬੀ ! ਅਜੇਹੀ ਲੜਕੀ ਇਹਨੂੰ ਮਿਲਣੀ ਹੁਣ ਅਸੰਭਵ ਜਿਹੀ ਗੱਲ ਹੈ। ਮੈਂ ਏਥੇ ਤੱਕ ਕਹਿਣ ਨੂੰ ਤਿਆਰ ਹਾਂ ਕਿ ਉਹਦੀ ਅਕਲ ਤੇ ਉਹਦੇ ਕੰਮਾਂ ਦਾ ਟਾਕਰਾ ਬਹੁਤੀਆਂ ਬੀ. ਏ. ਪਾਸ ਵੀ ਨਾ ਕਰ ਸਕਣ। ਪੜ੍ਹਨਾ ਲਿਖਣਾ ਵੀ ਉਹਤੋਂ ਕੋਈ ਭੁੱਲਿਆ ਹੋਇਆ ਨੀ। ਸਭ ਹਿਸਾਬ ਕਿਤਾਬ, ਚਿੱਠੀ ਪੱਤ੍ਰ, ਉਹ ਆਪ ਈ ਕਰਦੀ ਏ। ਹਾਂ, ਪਿੰਡ ਸਕੂਲ ਨਾ ਹੋਣ ਕਰਕੇ ਪ੍ਰਾਇਮਰੀ ਤੋਂ ਅੱਗੇ ਪੜ੍ਹਾ ਨੀ ਸਕੇ। ਉਹਨੂੰ ਆਪਣਾ ਚਾਨਣਾ ਬਹੁਤ ਹੈ। ਥੋੜੀ ਬਹੁਤੀ ਅੰਗ੍ਰੇਜ਼ੀ ਵੀ ਸਮਝਦੀ ਐ, ਤੇ ਅੰਗ੍ਰੇਜ਼ੀ ਵਿਚ ਗੱਲ ਬਾਤ ਵੀ ਥੋੜੀ ਬਹੁਤ ਕਰਦੀ ਐ।

ਕਾਹਨ ਸਿੰਘ–ਨਾ ਜੀ ਜਿਹੜੀ ਗੱਲ ਸ੍ਰ: ਧਰਮ ਸਿੰਘ ਹੋਰਾਂ ਕਹੀ ਸੀ..........(ਬੋਲ ਟੁਕਦਾ ਹੋਇਆ)

ਨਿਰਮਲ ਸਿੰਘ–ਕਾਕਾ ਜੀ ! ਤੁਹਾਡੇ ਉੱਤੇ ਤਾਂ ਵਖਤੋਂ ਖੁੰਜੀ ਡੂੰਮਣੀ ਗਾਵੇ ਆਲ ਪਤਾਲ ਵਾਲੀ ਅਖਾਣ ਸੋਲ੍ਹਾਂ ਆਨੇ ਫੱਬਦੀ ਐ। ਧਰਮ ਸਿੰਘ ਹੋਰੀਂ ਤਾਂ ਬਥੇਰਾ ਕੁਝ ਤੁਹਾਡੀ ਖ਼ਾਤਰ ਹਰ ਇਕ ਨੂੰ ਆਂਹਦੇ ਨੇ। ਪਰ ਜੋ ਕੁਝ ਤੁਸੀਂ ਚਾਹੁੰਦੇ ਓ, ਕੋਈ ਜ਼ਰੂਰੀ ਐ, ਬਈ ਓਹੋ ਮਿਲ ਜਾਵੇ।

ਚੰਪਾ ਵਤੀ–ਹਾੜੇ ਗਿਆਨੀ ਜੀ, ਇਹਨੂੰ ਬੰਨੇ ਲਾਓ। ਪਿਛਲੀਆਂ

ਨਾ ਛੇੜੋ !

ਨਿਰਮਲ ਸਿਘ– ਬੀਬੀ, ਪੜ੍ਹਾਈ ਦਾ ਇਕ ਗੁਣ ਹੈ। ਪਰ ਔਗਣ ਬਹੁਤੇ ਹਨ ! ਕੋਈ ਆਂਹਦੈ ਨੱਕ ਵਿਚ ਬੋਲਦੈ, ਕੋਈ ਆਂਹਦੈ ਜੱਤਲ ਐ, ਕੋਈ ਆਖਦੈ ਬਾਂਹ ਟੁੱਟੀ ਹੋਈ ਐ। ਅੱਛਾ ਦੇਖਾਂਗੇ ! (ਸਭੋ ਨਿਮੋਝੂਣੇ ਹੋ ਜਾਂਦੇ ਹਨ)

ਚੰਪਾਵਤੀ– ਢਹਿ ਜਾਣਿਆ। ਤੈਂ ਉਹਨਾਂ ਨਾਲ ਥੋੜੀ ਕੀਤੀ ਐ। ਜੀ ਹਨੇ ਉਨ੍ਹਾਂ ਨੂੰ ਪੁਛਣੈ, ਉਹ ਤਾਂ ਆਪਣੇ ਨਾਲ ਬੀਤੀਓ ਦੱਸਣਗੇ। ਦੇਖੂੰ ਮੈਂ ਤੈਨੂੰ ਬੀ. ਏ. ਪਾਸ ਲੈਂਦੇ ਨੂੰ। (ਹਾਉਕਾ ਭਰਦੀ ਹੋਈ ਕਾਹਨ ਸਿੰਘ ਨੂੰ)

ਪ੍ਰਮਾਤਮਾ ਸਿੰਘ– ਲਓ, ਪਾਣੀ ਪੀਓ। ਕਰ ਲਈ ਗੱਲ ਚੰਦ ਨਾਲ ! ਅਜੇ ਪਰਸੋਂ ਈ ਇਹਦਾ ਬੜਾ ਭਾਈ ਇਹਨੂੰ ਏਥੇ ਛੱਡ ਗਿਐ। ਮੈਂ ਤਾਂ ਉਹ ਨਾਤਾ ਛੁੱਟ ਜਾਣ ਪਿਛੋਂ ਇਹਨੂੰ ਵੜਨ ਈ ਨੀ ਸੀ ਦਿੱਤਾ। ਆਖਰ ਪੁੱਤਰ ਐ, ਪਰ ਵਾਹ ਕੋਈ ਨੀ ਚੱਲਦੀ ਜੀ !

ਨਿਰਮਲ ਸਿੰਘ-ਇਹਨਾਂ ਮੁੰਡਿਆਂ ਦਾ ਵੀ ਵੱਸ ਨੀ, ਪੜ੍ਹਾਈ ਵੀ ਪੱਛਮੀ ਢਾਂਚੇ ਵਿਚ ਢਾਲਣ ਵਾਲੀ ਐ । ਭਾਰਤੀ ਸੱਭਯਤਾ ਵਿਚ ਰੰਗੇ ਹੋਏ ਈ ਭਾਰਤੀ ਦੇਵੀ ਦੀ ਉੱਚਤਾਈ ਨੂੰ ਸਮਝ ਸਕਦੇ ਨੇ। ਜਿਨ੍ਹਾਂ 'ਵੈੱਡ ਲਾਕ ਇਜ਼ਏ ਪੈਡ ਲਾਕ' ਸ਼ਾਦੀ ਜਿਹੇ ਪਵਿਤ੍ਰ ਰਿਸ਼ਤੇ ਨੂੰ ਸਮਝ ਰਖਿਐ, ਉਹਨਾਂ ਦੇ ਈ ਲਿਖੇ ਡਰਾਮੇ ਤੇ ਨਾਟਕ ਇਹ ਮੁੰਡੇ ਪੜ੍ਹਦੇ ਨੇ ਕਿ ! ਅੱਛਾ ਮੈਂ ਛੇਤੀ ਜਾਣੈ, ਸਤ ਸ੍ਰੀ ਅਕਾਲ। ਕਿਤੇ ਫੇਰ ਸਹੀ। (ਜਾਂਦਾ ਹੋਇਆ)

ਚੰਪਾਵਤੀ– ਗਿਆਨੀ ਜੀ ! ਖਿਆਲ ਰਖਿਓ(ਜਾਂਦੇ ਹੋਏ ਨੂੰ)

# ਚੌਥੀ ਝਾਕੀ

ਥਾਂ :—ਬਾਜ਼ਾਰ ਵਿਚ ।

ਸਮਾਂ :—ਤ੍ਰਿਕਾਲਾਂ ਦਾ ।

ਕਾਹਨ ਸਿੰਘ—(ਬਾਜ਼ਾਰ ਵਿਚ ਆਪਣੇ ਚਾਚੇ ਦੇ ਪੁੱਤ੍ਰ ਸਮੇਤ ਅਤਰ ਸਿੰਘ ਨੂੰ ਦੋ ਸਾਲ ਪਿੱਛੋਂ ਮਿਲਦਾ ਹੋਇਆ) ਸੰਤਿ ਸ੍ਰੀ ਅਕਾਲ ਤਾਇਆਂ ਜੰੀ ।

ਅਤਰ ਸਿੰਘ—ਸਤਿ ਸ੍ਰੀ ਅਕਾਲ, ਸਾਊ ! ਸੁਣਾ ਸੁੱਖ ਸਾਂਦ ਹੈ। ਕਿਤੇ ਵਿਆਹ ਕਰਾ ਲਿਐ ?

ਕਾਹਨ ਸਿੰਘ—ਤੁਸੀਂ ਤਾਂ ਕੰਹਿੰਦੇ ਸੀ ਬੰੀ. ਏ. ਪਾਂਸ ੰੀ ਮਿੰਲਣੀ । ਮੈਂ ਤਾਂ ਬੀਂ. ਏਂ. ਪਾਂਸ ਏਂੀ ਲੰਈ ਐਂ ।

ਅਤਰ ਸਿੰਘ—ਕਾਕਾ ਜੀ ! ਜੇ ਬੀ. ਏ. ਪਾਸ ਲੈ ਲਈ ਤਾਂ ਐਰਾ ਗੈਰਾ ਨੱਥੂ ਖੈਰਾ ਦੀ ਧੀ ਹੋਣੀ ਐਂ । ਰੇਤ ਗੜ੍ਹੀਏ ਸਰਦਾਰਾਂ ਦੀ ਥੋੜੇ ਹੋਣੀ ਐਂ ! ਕੀ ਨਾਉਂ ਹੈ ? ਕਿਹੜੇ ਥਾਂ ਤੋਂ ਹੈ ? ਨਾਨਕੇ ਕਿੱਥੇ ਨੇ ?

ਕਾਹਨ ਸਿੰਘ–ਦੇਵਿੰਦਰੰ ਬੀਂ. ਏਂ. ਰੱਤੀ ਰਾਮ ਸਿੰਘ ਦੀ ਧੀ, ਧੌਂਲੇ......

ਅਤਰ ਸਿੰਘ–(ਵਿਚੋਂ ਈ ਬੋਲ ਟੁਕਦਾ ਹੋਇਆ) ਸਮਝ ਗਿਆ, ਕਾਕਾ ਮੈਂ ! ਗੁੱਸਾ ਨ ਕਰੀਂ। ਉਹੋ ਕੁੜੀ ਏ ਨਾ, ਜਿਹਦੀ ਅੱਖ ਵਿਚ ਫੋਲੈ ! ਕਾਕਾ ! ਉਹਦੀ ਮਾਂ ਕਾਲੇ ਅੰਬ ਤੋਂ ਰਤੀ ਰਾਮ ਸਿੰਘ ਨੇ ਦੂੱਗੇ ਵੱਛੇ ਵੱਟੇ ਲਿਆਂਦੀ ਸੀ ! ਉਹਦੀ ਮਾਂ ਦਾ ਨਾਂ ਤਾਂ ਕੁਝ ਮੇਰੇ ਚੇਤਿਓਂ ਵਿਸਰ ਗਿਆ, ਪਰ ਓਹਨੂੰ ਆਮ ਲੋਕੀ ਬਾਂਗਰੋ ੨ ਕ਼ਹਿਕੇ ਸੱਦਦੇ ਸਨ। ਚੰਗਾ ! ਤੈਨੂੰ ਸੁਹੰਡਣੀ ਹੋਵੇ। ਕਾਕਾ ਜੀ, ਵਿੱਦਯਾ ਵਿੱਚੇ ਤੁਫੀਕਾਂ ਨੇ। ਮੁੱਲ ਲਿਆਂਦੀ ਹੋਈ ਕੁਜਾਤ ਮਾਂ ਦੀ ਕਾਣੀ ਧੀ ਅਜੇਹੇ ਚੰਗੇ ਘਰ ਆ ਗਈ।

ਕਾਹਨ ਸਿੰਘ–ਜਾਂਤ ਕੁੰਜਾਂਤ ਨੂੰ ਫੰਗੀ ਇੰਡੀਆਂ 'ਚ ਕੌਣੰ ਪੁੰਛਦੈ। ਹਿੰਦੋਸੰਤਾਂਨੀਆਂ ਦੀ ਜ਼ਾਂਤ ਹਿੰਦੋਸਤਾਂਨੀ !

ਚਚੇਰਾ ਭਾਈ–ਤਾਇਆ ਜੀ ! ਕੋਹੜੀ ਨੂੰ ਕੋਹੜੀ ਸੌ ਕੋਹ ਦਾ ਫੇਰ ਪਾਕੇ ਮਿਲਦੈ। ਜੁਗ ਨੂੰ ਜੁਗ ਮਿਲ ਗਿਆ। ਇਹ ਨੱਕ ਵਿਚ ਸੋਹਣੀ ਸੁਰ ਨਾਲ ਬੋਲਦੈ ! ਤੇ ਉਹ ਅੱਖਾਂ ਦਾ ਲਿਸ਼ਕਾਰਾ ਬਿਜਲੀ ਵੱਤ ਮਾਰਦੀ ਐ। ਬੌੱਲੀ ਅੱਧੀ ਮਾਂ ਵਾਲੀਓ ਬੋਲ਼ਦੀ ਐ।

(ਕਾਹਨ ਸਿੰਘ ਹੇਠਾਂ ਨੂੰ ਅੱਖਾਂ ਕਰਕੇ ਦੋਹਾਂ ਦੀ ਗੱਲ ਬਾਤ ਸ਼ਰਮਿੰਦਾ ਜਿਹਾ ਹੋਕੇ ਸੁਣੀ ਜਾਂਦਾ ਹੈ।)

ਅਤਰ ਸਿੰਘ– ਦੇਖੋ ਜੀ ! ਮੀਆਂ ਬੀਵੀ ਰਾਜੀ ਕੀ ਕਰੇਗਾ ਕਾਜ਼ੀ। ਦੋਹਾਂ ਦਾ ਮਨ ਤਾਂ ਰਲ ਗਿਐ। ਦਿਨ ਚੰਗੇ ਲੰਘਣਗੇ। ਨਾ ਉਹ ਇਹਨੂੰ ਕੋਈ ਤਾਹਨਾਂ ਮਿਹਣਾਂ ਮਾਰੇ, ਨਾ ਇਹ ਉਹ ਨੂੰ

ਜਿਉਂਦੇ ਰਹਿਣ ਵਿਚਾਰੇ।

ਚਚੇਰਾ ਭਾਈ– ਹਾਂ, ਤਾਇਆ ਜੀ। ਇਹ ਤਾਂ ਠੀਕ ਹੈ। ਕਿਤੇ ਕਾਲਿਜ ਇਹਨਾਂ ਦੋਹਾਂ ਨੇ ਰਾੜ ਬੀੜ ਕਰ ਲਈ ਮਾਂ ਬਾਪ ਨੂੰ ਤਾਂ ਜਦ ਪਤਾ ਲੱਗੈ, ਜਦੋਂ ਸਿਵਿਲ ਮੈਰਿਜ ਕਰਾਕੇ ਘਰ ਆ ਵੜੇ।

ਅਤਰ ਸਿੰਘ–(ਜਾਂਦਾ ਹੋਇਆ) ਚੰਗਾ ਸਗੋਂ ਖਰਚ ਤੋਂ ਵੀ ਬਚ ਗਏ।

ਨਿਰੰਜਨ ਸਿੰਘ ਆਜਿਜ਼



## ਪਾਤਰ

੧. ਮਹਾਤਮਾ ਸਿੰਘ ਤੀਰ ।

੨. ਅਵਤਾਰ ਸਿੰਘ ਧੀਰ ।

੩. ਅਜੀਤ ਸਿੰਘ ਪੰਛੀ ।

੪. ਕੁੱਕੂ ਇਕ ਸੱਤ ਸਾਲਾ ਮੁੰਡਾ ।

੫. ਰੌਣਕ ਸਿੰਘ ਭਰਮ ਤੋੜ ।

੬. ਲੋਧੀ ਨੱਗਰ ਪੁਲਸ ਦਾ ਸਿਪਾਹੀ ।

੭. ਸ੍ਰ. ਆਤਮਾ ਸਿੰਘ ਮੈਨੇਜਰ ਲਵਨੱਗਰ ਬੁਕ ਸ਼ਾਪ

# ਪਹਿਲੀ ਝਾਕੀ

ਸਮਾਂ :– ਤ੍ਰਿਕਾਲਾਂ ਦਾ ਵੇਲਾ ।

ਥਾਂ :– ਜੰਗਲ ਦੇ ਇਕ ਨੱਗਰ ਸਹੌਰ ਵਿਚ ਰੌਣਕ ਸਿੰਘ ਦਾ ਘਰ ।

ਤੀਰ, ਧੀਰ, ਤੇ ਪੰਛੀ (ਰੌਣਕ ਸਿੰਘ ਦੇ ਬੂਹੇ ਅੱਗੇ ਆਉਂਦੇ ਹੋਏ) ਭਰਮਤੋੜ ਜੀ, ਘਰ ਓ ? ਆ'ਗਿਆ ਹੈ ?

ਭਰਮਤੋੜ– ਧੀਰ ਜੀ ਨੇ ? ਆਓ ਜੀ, ਜੀ ਆਇਆਂ ਨੂੰ ! ਲੰਘ ਆਓ ।

ਤੀਰ, ਧੀਰ ਤੇ ਪੰਛੀ (ਅੰਦਰ ਵੜਦੇ ਹੋਏ ਭਰਮਤੋੜ ਨੂੰ ਵੇਖਕੇ) ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹੇ ।

ਭਰਮਤੋੜ– (ਤ੍ਰਿਹਾਂ ਨਾਲ ਹੱਥ ਮਿਲਾਂਦਾ ਹੋਇਆ) ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਿਹ । ਸੁਣਾਓ ਫੌਜਾਂ ਦਾ ਕੀ ਹਾਲ ਐ ? ਕਿੱਧਰੋਂ ਆਏ ! ਬੜੇ ਦਰਸ਼ਨ ਦਿੱਤੇ ! ਪਹਾੜਾਂ ਤੇ ਬਾਗਾਂ ਦੀਆਂ ਕੂੰਜਾਂ ਦੀ ਥਾਂ ਹੁਣ ਸ਼ਾਇਦ ਜੰਗਲ ਮੱਲਣ ਲੱਗੇ ਨੇ !

ਧੀਰ ਜੀ–ਤੁਹਾਡੇ ਦਰਸ਼ਨਾਂ ਨੇ ਏਧਰ ਖਿੱਚ ਲਿਆਂਦਾ !

ਭਰਮਤੋੜ—ਬੜੀ ਕਿਰਪਾ ਕੀਤੀ। ਸੇਵਾ ਦੱਸੋ ?

ਤੀਰ—ਧੀਰ ਜੀ ਦੀ ਧੀਰ ਨੇ ਮਾਰੇ! ਨਹੀਂ ਤਾਂ ਥੋਡੇ ਦਰਸ਼ਨ ਕਿੱਥੇ ਹੋਣੇ ਸੀ !

ਧੀਰਜ ਧੀਰਜ ਕਰਦਿਆਂ ਅਸੀਂ ਘੋੜੇ ਲਏ ਗੰਵਾ !
ਏਦੇ ਰੱਸਿਆਂ* ਵਾਲੇ ਸੁਣੀਂਦੇ, ਕੁਝ ਸਾਡੇ ਪੱਲੇ ਪਾ !

ਭਰਮਤੋੜ—ਜੇ ਇਹੋ ਜਿਹੀ ਗੱਲ ਸੀ, ਤਾਂ ਉਸੇ ਦਿਨ ਪੁੱਜਣਾ ਸੀ। ਰਜਪੂਤਾਂ ਨੇ ਪਤਾ ਨੀ ਕਿਹੜੀ ਬਾਂਗਰ ਥਲੀ ਵਿਚ ਪੁਜਾਏ ਹੋਣਗੇ। ਕੀਹਦੇ ਸਨ ?

ਤੀਰ—ਅਸੀਂ ਭੰਗਾਂ ਪੀ ਦੁਪਹਿਰ ਨੂੰ ਘੂਕ ਸੁਤੇ ਸ਼ੀਹਣੇ ਜਾ !
ਤੀਰ ਬਣ ਗਏ ਔਡੀ ਖਾਂਦਿਆਂ ਸਾਡੇ ਰਾਕੀ ਮਹਿਣੇ ਧਾ !

ਪੰਛੀ—ਭਾਈ ਰੋਕੀ ਸਾਡੇ ਤ੍ਰਿਹਾਂ ਦੇ, ਅੱਜ ਸਾਨੂੰ ਦਈਂ ਮਿਲਾ !
ਨਹੀਂ ਤਾਂ ਭਰਮਤੋੜ ਜੀ ਸਾਡਾ ਤੁਹਾਡੇ ਉੱਤੇ ਗਿਲਾ !

ਭਰਮਤੋੜ—ਇਹ ਭੰਗਾਂ ਕਦੋਂ ਪੀਤੀਆਂ ਤੇ ਕਿੱਥੋਂ ਕਿੱਥੋਂ ਭੌਂ ਆਏ।

ਧੀਰ --ਚੌਥੇ ਸ਼ਹਿਣੇ ਭੰਗਾਂ ਪੀਤੀਆਂ, ਓਥੇ ਰੋਕੀ ਲਏ ਖੁਹਾ।
ਪਰਸੋਂ ਮਹਿਣੇ ਪੁੱਜਕੇ, ਓਥੋਂ ਆਪਣੀ ਪਤਿ ਲੁਹਾ।
ਪੰਛੀ ਨਾਲ ਉਡਾਰੀਆਂ ਲਾਈਆਂ ਧੀਰ, ਤੀਰ ਨੇ ਵੀ।
ਰਾਕੀ ਸਾਡੇ ਏਥੇ ਪੁੱਜ ਗਏ ਕਹਿੰਦੇ ਹਰ ਇਕ ਜੀ !

ਭਰਮਤੋੜ--ਤੁਸੀਂ ਤਾਂ ਕਵੀਆਂ ਵਾਲੇ ਖ਼ਿਆਲੀ ਪਲਾਉ ਪਕਾਉਂਦੇ ਓ ਤਿੰਨੇ। ਧੀਰ ਜੀ! ਚੌਥੇ ਦੇ ਘੋੜੇ ਹੁਣ ਤਕ ਏਥੇ! ਓਹ ਤਾਂ ਕਦੇ

*੧੯੪੭ ਤਕ ਸਹੌਰ ਦੇ ਰਜਪੂਤ ਚੋਰੀ ਦੇ ਢੋਰਾਂ ਦੇ ਰੱਸੇ, ਬਾਂਗਰ ਥਲੀ ਦੇ ਠੱਗਾਂ ਨੂੰ ਵੇਚਦੇ ਰਹੇ ਨੇ। ਢੋਰਾਂ ਦਾ ਇੰਝ ਅੱਗੇ ਈ ਅੱਗੇ ਵੇਚਦੇ ਚਲੇ ਜਾਣਾ ਰੱਸਾ ਕਹਾਉਂਦਾ ਸੀ।

ਦੇ ਹਜ਼ਮ ਵੀ ਹੋ ਗਏ ਹੋਣੇ ਨੇ। ਰਜਪੂਤ ਰਾਤੋ ਰਾਤ ਸੈਆਂ ਕੋਹਾਂ ਦਾ ਪੰਧ ਮਾਰ, ਮੁੜ ਸਵੇਰੇ ਏਥੇ ਆ ਪੁਜਦੇ ਨੇ। ਫੇਰ ਘੋੜੀਆਂ ਨਾਲ ਤਾਂ ਪੰਧ ਕੱਢਣ ਵਾਲੀ ਗੱਲ ਈ ਕੀ ਏ !

ਪੰਛੀ --ਲੱਖ ਜਰਵਾਣੇ ਤੈਥੋਂ ਡਰੇ ਨੇ, ਓ ਭਰਮਤੋੜ ਸਿੰਘ ਵੀਰ।
ਖਾਲੀ ਅੱਜ ਜੇ ਤੁਰ ਗਏ, ਪੰਛੀ, ਧੀਰ ਤੇ ਤੀਰ।
ਕੌਣ ਪੁਛੂ ਤੇਰੀ ਵਰਿਆਮਤਾ, ਇਹਦੀ ਹੋ ਜੂ ਲੀਰੋ ਲੀਰ।
ਜੇ ਸੂਰਾ ਜੋਧਾ ਜੰਗਲ ਦਾ, ਅੱਜ ਬਣ ਜਾ ਬੀਰ ਸ਼ਮੀਰ !

ਕੁੱਕੂ– (ਪੰਛੀ ਨੂੰ ਕਵਿਤਾ ਦੇ ਜੋਸ਼ ਵਿਚ ਆਪਣੇ ਚਾਚੇ ਭਰਮਤੋੜ ਨੂੰ ਤਾਹਨੇ ਮਿਹਣੇ ਦਿੰਦਾ ਸਮਝ ਕੇ)
ਏਥੋਂ ਉਡ ਜਾ ਭੋਲਿਆ ਪੰਛੀਆ, ਤੂੰ ਆਪਣੀ ਜਾਨ ਬਚਾ।
ਏਥੇ ਡਾਕੇ ਪੈਣ ਦੁਪਹਿਰ ਨੂੰ, ਨਾ ਆਪਣੀ ਜਾਨ ਗੰਵਾ।
ਏਥੇ ਰੋਂਦੀਆਂ ਚੂੜੇ ਵਾਲੀਆਂ, ਗਲ ਵਿਚ ਜ਼ੁਲਫਾਂ ਪਾ !
... ... ... ... ... ... ...

ਪੰਛੀ–ਮਾਯੂਸ ਜਿਹਾ ਹੋਕੇ ਹੋਰ ਥਾਂ ਘੋੜਿਆਂ ਦੀ ਭਾਲ ਕਰਨ ਦਾ ਇਰਾਦਾ ਧਾਰ ਦਿਲ ਵਿਚ ਕੁੱਕੂ ਦੀਆਂ ਸਿੱਧੀਆਂ ਕਾਨੀਆਂ ਆਪਣੇ ਉਤੇ ਲਗਦੀਆਂ ਸੁਣਕੇ ਘਬਰਾਉਂਦਾ ਹੋਇਆ) ਚਲੋ ਭਾਈ। ਤੀਰ ਜੀ, ਛੇਤੀ ਕਰੋ। ਏਥੇ ਆਪਣੀ ਖੈਰ ਨੀ ਦਿਸਦੀ ! ਭਰਮਤੋੜ ਦਾ ਪਿੰਡ ਵੀ ਅਜਿਹੀ *ਥਾਂ ਤੇ ਹੈ ਕਿ ਅੰਗ੍ਰੇਜ਼ੀ ਇਲਾਕੇ ਤੇ ਰਿਆਸਤ ਦੀਆਂ ਪੁਲਸਾਂ ਭਾਵੇਂ ਆਪਣੀ ਅਹੀ ਤਹੀ ਮਰ

*ਪੈਪਸੂ ਵਿਚ ਮਿਲਣ ਤੋਂ ਪਹਿਲਾਂ ਸਹੌਣ ਨੱਗਰ ਰਿਆਸਤ ਪਟਿਆਲਾ ਦੇ ਰੇੜੇ ਵਾਲੇ ਪਿੰਡਾਂ ਨਾਲ ਚੋਹਾਂ ਪਾਸਿਆਂ ਥੋਂ ਘਿਰਿਆ ਹੋਯਾ ਜ਼ਿਲਾ ਲੁਧਿਆਣੇ ਦਾ ਨੱਗਰ ਸੀ।

ਲੈਣ, ਤਾਂ ਵੀ ਸਾਡੀ ਸਾਰਿਆਂ ਦੀ ਉੱਘ ਸੁੱਘ ਨਹੀ ਜੇ ਨਿਕਲਣੀ ! ਹਾਸਾ ! ਇਹ ਸੱਮਤ ੧੯੪੭ ਹੈ (ਫੇਰ ਹਾਸਾ)

ਭਰਮਤੋੜ–ਪੰਛੀ ਜੀ ! ਤੁਸੀਂ ਚਿੰਤਾ ਨ ਕਰੋ । ਏਥੇ ਹੋਰ ਢੱਗਾਂ ਬਥੇਰੀਆਂ ਫਸਦੀਆਂ ਨੇ। ਕਵੀਆਂ ਕੋਲ ਕੀ ਹੁੰਦੈ ! ਕੇਵਲ ਤੁਕਾਂ ਦਾ ਜੋੜ ਤੋੜ।

ਪੰਛੀ– (ਪੰਛੀ ਹੋਰੀ ਕਵਿਤਾ ਦੀ ਮਾਰ ਤੇ ਅਸਰ ਨੂੰ ਪੂਰੇ ਤੌਰ ਤੇ ਜਾਣਦੇ ਹੋਏ ਕੁੱਕੂ ਦੇ ਬੰਦਾਂ ਨਾਲ ਪੂਰੇ ੨ ਪ੍ਰਭਾਵਤ ਹੋਣ ਦਾ ਬਹਾਨਾ ਬਣਾ ) ਭਰਮਤੋੜ ਜੀ, ਚਾਹੇ ਲੱਖ ਕਹੋ, ਪੰਛੀ ਏਥੋਂ ਉਡਾਰੀ ਜ਼ਰੂਰ ਲਾਵੇਗਾ। ਤੇਰਾ ਇਲਾਕਾ ਪੰਜਾਬ ਦੀ ਕਰਬਲਾ ਏ। ਪੰਛੀ ਮੂਰਖ ਹੋਊ, ਤਾਂ ਹਸਨ ਹੁਸੈਨ ਵਾਲਾ ਹਸ਼ਰ ਏਥੇ ਆਪਣਾ ਕਰਵਾਊ !

ਭਰਮਤੋੜ– (ਹੱਸਕੇ ਦੂਹਰਾ ਹੁੰਦਾ ਹੋਇਆ) ਪੰਛੀਆ ! ਤੂੰ ਤਾਂ ਸੱਚ ਈ 'ਭੋਲਾ ਪੰਛੀ' ਐਂ। ਕੁੱਕੂ ਦੀਆਂ ਤੁਕਾਂ ਨੇ ਈ ਭਾਜੜਾਂ ਪਵਾ ਦਿੱਤੀਆਂ ਰਜਪੂਤਾਂ ਦੇ ਹੱਥ ਤਾਂ ਅਜੇ ਵੇਖੇ ਈ ਨੀ।

ਪੰਛੀ– ਨਾ ਭਾਈਆ ਤੇਰੀ ਛਾਹ ਛੱਡੀ, ਸਾਨੂੰ ਕੁਤਿਆਂ ਥੋਂ ਛੁਡਾ। (ਜੁੱਤੀ ਪਾਕੇ ਟੁਰਦਾ ਤੇ ਫਤਹੇ ਬੁਲਾਂਦਾ ਹੋਇਆ)

ਧੀਰ ਤੇ ਤੀਰ–ਓ ਠਹਿਰ ਵੀ ! ਏਡਾ ਕਾਹਲਾ !

ਪੰਛੀ–ਨਾ ਵਈ, ਮੈਨੂੰ ਰਾਕੀ ਦੀ ਲੋੜ ਨੀ ! ਕਿਸੇ ਸੜਕ ਜਾਂ ਰੇਲ ਦੇ ਕੰਢੇ ਲੱਗੇ। ਭਰਮਤੋੜ ਬਥੇਰੀ ਵਾਰ ਸਾਨੂੰ ਆ ਮਿਲਦੇ। ਰਾਕੀ ਦਲਾ ਦਿਉ, ਇਹਦਾ ਜੱਸ ਗਾਵਾਂਗੇ । ਹੁਣ ਜਾਨ ਏਥੇ ਨੀ ਗੰਵਾਨੀ।

(ਫਤਿਹ ਬੁਲਾਂਦੇ ਹੋਏ ਹੱਸਕੇ ਫੇਰ ਸਾਰੇ ਟੁਰ ਜਾਂਦੇ ਹਨ ।)

ਭਰਮਤੋੜ—ਸ਼ਾਬਾਸ਼ ਕੁੱਕੂ ਦੇ ! ਚਾਹ ਪਾਣੀ ਤੇ ਇਸ ਨੇ ਪਾਈ ਵੀ ਖਰਚ ਹੋਣ ਨਹੀਂ ਦਿਤੀ ਸਾਡੀ !

(ਕੁੱਕੂ ਨੂੰ ਹੱਸਕੇ ਥਾਪੀ ਦਿੰਦਾ ਹੋਇਆ)



## ਦੂਜੀ ਝਾਕੀ

ਥਾਂ :–ਲੋਧੀ ਨੱਗਰ ਦੇ ਚੌੜੇ ਬਾਜ਼ਾਰ ਵਿਚ 'ਲਵ ਨੱਗਰ ਬੁੱਕ ਸ਼ਾਪ'।

ਸਮਾਂ :–ਲੌਢਾ ਵੇਲਾ।

ਪੁਲਸ ਦਾ ਸਿਪਾਹੀ–(ਹੱਟੀ ਵਿਚ ਵੜਦਾ ਹੋਇਆ) ਕਿਉਂ ਜੀ ! ਤੁਹਾਡੇ ਵਿਚ 'ਪੰਛੀ ਜੀ' ਕੌਣ ਨੇ ?

ਪੰਛੀ–(ਜੋ ਸਹੌਰੋਂ ਵਾਪਸ ਆ ਕੇ ਆਪਣੇ ਆਪ ਨੂੰ 'ਚਿੱਤ੍ਰਕਾਰ' ਕਹਿਲਾਂਦੇ ਹਨ) ਜੀ ਪੰਛੀ ਪੁੰਛੀ ਏਥੇ ਕੋਈ ਨੀ ਜੇ ! 'ਚਿਤ੍ਰਕਾਰ' ਏ।

ਸਿਪਾਹੀ–ਪੰਛੀ ਜੀ ਦਾ ਪੂਰਾ ੨ ਪਤਾ ਇਹੋ ਥਾਂ ਦੱਸਿਐ ! ਉਨ੍ਹਾਂ ਦੀ ਬਹੁਤ ਲੋੜ ਏ !

ਪੰਛੀ–ਕਿੱਥੇ ?

ਸਿਪਾਹੀ–ਉਨ੍ਹਾਂ ਨੇ ਸਹੌਰ ਇਕ ਘੋੜੇ ਦੀ ਪਛਾਣ ਕਰਨ ਲਈ ਪੁੱਜਣਾ ਏ।

ਪੰਛੀ–ਇਹ ਦੱਸ ਕਿਸ ਪਾਈ ਏ ?

ਸਿਪਾਹੀ--ਰੌਣਕ ਸਿੰਘ ਭਰਮਤੋੜ ਨੇ ?

ਪੰਛੀ--ਘੋੜਾ ਇਕ ਏ ਕਿ ਕਈ ?

ਸਿਪਾਹੀ–ਤ੍ਰੈ ਘੋੜੇ ਹਨ ! ਦੂਜੇ ਦੋਹਾਂ ਦੀ ਪਛਾਣ ਲਈ ਤੀਰ ਤੇ ਧੀਰ ਜੀ ਦੀ ਲੋੜ ਏ ।

ਪੰਛੀ- (ਖੇੜੇ ਨਾਲ ਹਸਦੇ ਹੋਏ) ਜੀ, ਘੋੜੇ ਵਾਲਾ 'ਪੰਛੀ' ਤਾਂ ਮੈਂ ਈ ਆਂ !

ਸਿਪਾਹੀ--(ਹੱਸਕੇ) ਪੰਛੀ ਜੀ ! ਚਿੱਤਰਕਾਰ ਕਦੋਂ ਥੋਂ ਬਣੇ ਓ ?

ਆਤਮਾ ਸਿੰਘ ਮੈਨੇਜਰ ਦੁਕਾਨ--(ਹੱਸਕੇ) ਜਦ ਥੋਂ ਸਹੌਰ ਹੋ ਆਏ ਨੇ ।

(ਸਭ ਹੱਸ ਪੈਂਦੇ ਹਨ !)

ਨਿਰੰਜਨ ਸਿੰਘ 'ਆਜ਼ਰ'.



## ਪਾਤਰ

੧. ਕੇਸਰੀ: ਇਕ ਨੌਜੁਆਨ ਕੁਆਰੀ ੨੦ ਕੁ ਸਾਲ ਦੀ ਦਸਵੀਂ ਵਿਚ ਪੜ੍ਹ ਰਹੀ ਕੇਸਰ ਜਿਹੇ ਪੀਲੇ ਰੰਗ ਤੇ ਲੱਮੇ ਪਤਲੇ ਕੱਦ ਵਾਲੀ ਲੜਕੀ।
੨. ਮਿਹਰ ਦੇਵੀ: ਇਕ ੨੩ ਸਾਲਾ ਕੁਆਰੀ, ਕੰਨਯਾ ਪਾਠਸ਼ਾਲਾ ਦੀ ਅਧਯਾਪਕਾ!
੩. ਪਾਰਵਤੀ ਦੇਵੀ:--ਕੇਸ਼ਰੀ ਦੀ ਮਾਂ।
੪. ਪਾਸੋ: ਕੇਸਰੀ ਦੀ ਵੱਡੀ ਭੈਣ।
੫. ਮੀਤੋ: ਕੇਸਰੀ ਦੀ ਭਤੀਜੀ, ਪੰਜਵੀਂ ਸ਼੍ਰੇਣੀ ਦੀ ਵਿਦਯਾਰਥਨ।
੬. ਇਕ ਪੈਂਡੂ ਜਟ ਘਰਾਣੇ ਦੇ ਬੁੱਢਾ ਅਤੇ ਬੁੱਢੀ।
੭. ਫਵਿੰਦਰ: ਨਵੀਂ ਜੰਮੀ ਕੁੜੀ।
੮. ਨਿਰਮਲ ਸਿੰਘ: ਮਿਹਰ ਦੇਵੀ ਅਧਿਆਪਕਾ ਦਾ ਪਿਤਾ।
੯. ਕਰਤਾਰ ਕੌਰ: ਇਕ ਸ਼ਹਿਰਣ ਸਰਦਾਰਨੀ ਮਿਹਰ ਦੇਵੀ ਦੀ ਸੰਞਾਣੂ।
੧੦. ਕ੍ਰਿਪੋ: ਬੱਚੇ ਪਾਲਣ ਵਾਲੀ ਗ਼ਰੀਬ ਬ੍ਰਾਹਮਣੀ ਦਾਈ।
੧੧. ਲੇਡੀ ਡਾਕਟਰ ਤੇ ਹਸਪਤਾਲਾਂ ਦੇ ਕਰਮਚਾਰੀ
੧੨. ਪ੍ਰਾਈਵੇਟ ਡਾਕਟ੍ਰ (ਪ੍ਰੈਕਟੀਸ਼ਨਰ)
੧੩. ਬੰਸੂ: ਕੇਸ਼ਰੀ ਦਾ ਬਾਪ
੧੪. ਨਿੰਮੀ: ਮਿਹਰਦੇਵੀ ਦੇ ਨਾਲ ਰਹਿਣ ਵਾਲੀ ਇਕ ਮੀਤੋ ਦੀ ਹਾਨਣ ਲੜਕੀ

# ਪਹਿਲੀ ਝਾਕੀ

ਸਮਾਂ :-ਦਿਨ ਦੇ ਦਸ ਵਜੇ ਤੋਂ ੧੨ ਵਜੇ ਤਕ।
ਥਾਂ :--ਗਾਏਕਿਆਂ ਦੀ ਨਗਰੀ 'ਚ ਝੰਮੂ ਦਾ ਕਿਰਾਏ ਪੁਰ ਦਿੱਤਾ ਘਰ।

(ਮਿਹਰ ਦੇਵੀ ਉਸਤਾਨੀ ਤੇ ਨਿੱਮੀ ਸਕੂਲੇ ਜਾਂਦੀਆਂ ਹਨ। ਕੇਸ਼ਰੀ ਅੱਜ ਬਹੁਤ ਦਰਦਾਂ ਉੱਠਣ ਦੇ ਕਾਰਨ ਸਕੂਲੇ ਨਹੀਂ ਜਾ ਸਕੀ। ਉਹ ਆਪਣੇ ਕਿਰਾਏ ਪੁਰ ਦਿਤੇ ਘਰ, ਜੋ ਉਸਤਾਨੀ ਦੇ ਪਾਸ ਹੈ, ਦਾ ਅੰਦਰਲਾ ਕੁੰਡਾ ਲਾ ਬਹੁਤ ਜ਼ਿਆਦਾ ਦਰਦਾਂ ਉਠਣ ਦੇ ਕਾਰਨ ਏਧਰ ਓਧਰ ਫਿਰ ਰਹੀ ਹੈ। ਉਸਦੀ ਮਾਂ ਤੇ ਵੱਡੀ ਭੈਣ ਘਰ ਦੀ ਛੱਤ ਉਤੇ ਖੜੋ, ਜਾਣ ਬੁੱਝ ਕੇ ਇੰਜ ਗੱਲਾਂ ਕਰ ਰਹੀਆਂ ਹਨ, ਮਾਨੋਂ ਹਰ ਬਨ੍ਹਾਂ ਦੀ ਸੂਹ ਬਾਹਰ ਨਿਕਲਣੋਂ ਰੋਕ ਰਹੀਆਂ ਹਨ। ਕੇਸਰੀ ਆਪਣੀ ਕੀਤੀ ਦੇ ਫਲ ਨੂੰ, ਆਪਣੇ ਜਿਗਰੇ ਨੂੰ ਕਰੜਾ ਕਰਕੇ, ਆਪ ਹੀ ਭੁਗਤਣ ਦੀ ਦਲੇਰੀ ਕਰ ਰਹੀ ਹੈ। ਪੂਰੇ ਸਾਢੇ ਦਸ ਵਜੇ ਦਿਨ ਦੇ ੧੮ ਅਕਤੂਬਰ ਪਾਸ ਨੂੰ ਨਵੀਂ ਜੰਮੀ ਕੁੜੀ ਗੁਰਵਿੰਦਰ ਨੂੰ ਕੇਸਰੀ ਨੇ ਇਕਲਾ ਬਿਨਾਂ ਸਹਾਇਤਾ

ਦੇ ਆਪ ਹੀ ਜਨਮ ਦਿੱਤਾ। ਆਪਣੇ ਆਪ ਨੂੰ ਸੰਭਾਲਕੇ ਕੇਸਰੀ ਨੇ ਆਪਣੀ ਭਤ੍ਰੀਜੀ ਮੀਤੋ ਨੂੰ ਮਿਹਰ ਦੇਵੀ ਉਸਤਾਨੀ ਨੂੰ ਲੈ ਆਣ ਲਈ ਭੇਜ ਦਿੱਤਾ, ਤੇ ਨਵੀਂ ਜੰਮੀ ਕੁੜੀ ਨੂੰ ਖੁਲ੍ਹੇ ਮੂੰਹ ਵਾਲੇ ਪੀਪੇ ਵਿਚ ਪਾਕੇ ਉੱਪਰ ਇਕ ਪਤਲਾ ਜਿਹਾ ਕਪੜਾ ਦੇ ਦਿਤਾ।)

'ਮੀਤੋ ਘਬਰਾਈ ਹੋਈ ਦਸ਼ਾ ਵਿਚ ਅਖਾਂ 'ਚ ਹੰਝੂ ਲਿਔਂਦੀ ਹੋਈ ਸਕੂਲ ਅੰਦਰ ਜਾਕੇ ਇਕਲ ਵੰਝੇ ਹੋ ਕੇ ਆਖਦੀ ਏ, ਭੈਣ ਜੀ ! ਛੇਤੀ ਚਲੋ, ਕੇਸਰੀ ਬਹੁਤ ਬੀਮਾਰ ਏ !'

(ਮਿਹਰ ਦੇਵੀ ਹੈਡ ਮਿਸਟ੍ਰਿਸ ਤੋਂ ਆਗਯਾ ਲੈ ਘਰ ਵਲ ਨੂੰ ਟੁਰਦੀ ਹੋਈ ਸਕੂਲੋਂ ਬਾਹਰ ਹੋਕੇ ਮੀਤੋ ਥੋਂ ਕੇਸਰੀ ਦਾ ਹਾਲ ਪੁਛਦੀ ਹੈ।)

ਮੀਤੋ--ਅੱਖੀਆਂ ਥੋਂ ਹੰਝੂ ਕੇਰਦੀ ਹੋਈ ਹੈਰਾਨ ਹੋਕੇ ਆਖਦੀ ਏ ਭੈਣ ਜੀ ! ਓਹ ਤਾਂ ਕੁੜੀ ਜੱਮੀਂ ਬੈਠੀ ਏ।

ਮਿਹਰ ਦੇਵੀ ਨੇ ਉੱਤਰ ਵਿਚ ਹੈਰਾਨ ਪ੍ਰੇਸ਼ਾਨ ਹੋ ਕੇ ਆਖਿਆ, ਓ, ਓਹ ! ਮੈਨੂੰ ਕੀ ਪਤਾ ਸੀ ਇਨ੍ਹਾਂ ਗਲਾਂ ਦਾ !

ਮੀਤੋ-- ਹੁਣ ਕੀ ਕਰੀਏ, ਭਾਈ ! ਉਸਤਾਨੀ:- ਚੁਪ, ਕੋਈ ਸੁਣ ਨਾ ਲਵੇ। (ਦਰ ਅੱਗੇ ਆਕੇ)

ਮਿਹਰ ਦੇਵੀ-- (ਤਖਤੇ ਨੂੰ ਧੱਕਾ ਮਾਰ ਕੇ ਅੰਦਰ ਵੜਦੀ ਹੋਈ ਜਦੋਂ ਕਿ ਕੇਸ਼ਰੀ ਨਲਕੇ ਪੁਰ ਆਪਣੀਆਂ ਲਹੂ ਨਾਲ ਲਿਬੜੀਆਂ ਲੱਤਾਂ ਧੋ ਰਹੀ ਏ) ਕਿਉਂ ਓਹ ਕਿੱਥੇ ਐ ?

ਕੇਸ਼ਰੀ-- (ਪੀਪੇ ਵਲ ਇਸ਼ਾਰਾ ਕਰਦੀ ਹੋਈ) ਭੈਣ ਜੀ। ਹਾੜੇ: ਇਹਨੂੰ ਕਿਤੇ ਬਾਹਰ.........)ਜਾਂ ਤਾਂ ਬਾਪੂ ਜੀ ਕੋਲ.........ਜਿੱਨੀ ਛੇਤੀ ਹੋ ਸਕੇ (ਅੱਖੀਆਂ ਚੋਂ ਅਥਰੂ ਕੇਰਦੀ ਹੋਈ)

ਮਿਹਰ ਦੇਵੀ--ਪਾਸੀ ਹੋਰੀਂ ਆ ਗਈਆਂ ਸੀ?

ਕੇਸਰੀ--ਨਹੀਂ! ਮੈਂ ਆਪਣਾ ਬੀਜਿਆ ਆਪੇ ਵੱਢਿਆ। ਓਹ ਦੋਵੇਂ ਕੋਠੇ ਪੁਰ ਗੱਲਾਂ ਕਰਦੀਆਂ ਰਹੀਆਂ ਨੇ। ਮੈਂ ਕਿਹੜੇ ਮੂੰਹ ਨਾਲ ਕੋਲ ਬੁਲਾਂਦੀ। (ਫੇਰ) ਹਾੜੇ! ਇਹਨੂੰ ਕਿਤੇ......... !
ਮੈਂ ਅਪਣਾ ਆਪ ਆਪੇ ਸਾਂਭੂੰ!

ਮਿਹਰ ਦੇਵੀ--ਲੱਖ ਲਾਹਣਤ ਏਸ ਸਮਾਜ ਤੇ! ਕੀ ਹੁਣ ਤੇਰੇ ਬਾਪ ਦੀ ਫੋਕੀ ਅਣਖ ਦੀ ਸਜ਼ਾ ਇਹ ਚੰਨ ਵਰਗੀ ਬੱਚੀ ਪਾਊ?
(ਕਪੜਾ ਚੁਕ ਕੇ ਬੱਚੀ ਰੋਂਦੀ ਵਲ ਵੇਂਹਦੀ ਹੋਈ)

ਕੇਸਰੀ--(ਰੋਂਦੀ ਹੋਈ) ਮੈਂ ਕੀ ਕਰਾਂ! ਕੁੜੀਆਂ ਤਾਂ ਜਮਦੀਆਂ ਈ ਮਰ ਜਾਣ ਤਾਂ ਚੰਗਾ ਏ! ਜਦੋਂ ਜ਼ਰਾ ਕੁ ਆਵਾਜ਼ ਬੰਤੇ ਨਾਲ ਵਿਆਹ ਕਰਨ ਦੀ ਕੱਢੀ, ਮੇਰੀ ਈ ਮੰਜੀ ਦੇ ਪਾਵੇ ਨਾਲ ਟੱਕਰ ਮਾਰ ਕੇ ਇਹ ਸੜ ਜਾਣਾ ਬਾਪ ਆਖਣ ਲੱਗਾ, "ਤੇਰੇ ਸਿਰ ਚੜ੍ਹ ਕੇ ਮਰ ਜਾਵਾਂਗਾ ਜੇ ਉਸ ਨਾਲ ਵਿਆਹ ਕਰਾਣ ਲਈ ਆਖਿਐ!"

ਮੇਹਰ ਦੇਵੀ--ਭਾਈ, ਮੈਂ ਹੁਣ ਇਹਨੂੰ ਕਿਹੜੇ ਖੂਹ ਵਿਚ ਲੈ ਕੇ ਜਾਵਾਂ! ਮੈਂ ਤਾਂ ਆਪ ਪਿਤਾ ਜੀ ਪਾਸੋਂ ਵੀ ਤੇਰੇ ਗੱਡ ਹੋਣੇ ਬਾਪ ਨੂੰ ਅਖਵਾਇਆ। ਉਹਨਾਂ ਸਭ ਲਾਲਚ ਛਡ ਕੇ ਉਸ ਨੂੰ ਆਖਿਆ

ਕਿ ਮੇਰੇ ਭਾਵੇਂ ਇੱਕੋ ਮੁੰਡਾ ਹੈ। ਮੈਂ ਇਹਦਾ ਵਿਆਹ ਸੱਧਰਾਂ ਨਾਲ ਕਰਨਾ ਸੀ, ਪਰ ਤੇਰੇ ਮੈਂ ਸਾਰੇ ਵਿਆਹ ਪੁਰ ਕੁਲ ੩੫) ਦਮੜੇ ਈ ਲੱਗਣ ਦੇਵਾਂਗਾ । ਮੈਂ ਵੀ ਤੁਹਾਡੀ ਦੋਹਾਂ ਦੀ ਹਾਲਤ ਵਲ ਝਾਤੀ ਮਾਰ ਕੇ ਮਿਨਤਾਂ ਕੀਤੀਆਂ, ਪਰ ਉਸ ਪੱਥਰ ਦਿਲ ਤੇ ਕੋਈ ਅਸਰ ਨਾ ਹੋਇਆ। ਤੂੰ ਵੀ ਸੋਚ ਕੇ ਨਾ ਪੈਰ ਧਰਿਆ ।

ਕੇਸ਼ਰੀ--(ਹੰਝੂ ਕੇਰਦੀ ਹੋਈ) ਮੈਨੂੰ ਕੀ ਪਤਾ ਸੀ ਕਿ 'ਹਾਂ' ਕਹਿ ਕੇ ਮੇਰੇ ਭੈਣ ਤੇ ਭਾਈ ਦੇ ਕਹੇ ਤੋਂ ਨਾਂਹ ਕਰ ਦੇਵੇਗਾ । ਮੈਂ ਤਾਂ ਉਨ੍ਹਾਂ ਨੂੰ ਉਸ ਦਿਨ ਤੋਂ ਆਪਣੇ ਸਿਰ ਦਾ ਸਾਈਂ ਮੰਨ ਬੈਠੀ ਤੇ ਗੰਧਰਵ ਵਿਆਹ ਕਰਕੇ ਦੰਪਤੀ ਪ੍ਰੇਮ ਵਿਚ ਰਹਿੰਦੇ ਰਹੇ। ਮੈਨੂੰ ਨਿਆਣੀ ਨੂੰ ਇਸ ਸਮਾਜ ਦਾ ਕੀ ਪਤਾ ਸੀ ਕਿ ਮੇਰੇ ਈ ਜਨਣ ਵਾਲੇ ਮੈਨੂੰ ਆਪਣੀ ਜਾਨ ਪੁਰ ਖੇਲ ਜਾਣ ਦਾ ਤਮਾਸ਼ਾ ਵੇਖਣੋਂ ਵੀ ਸੰਕੋਚ ਨਹੀਂ ਕਰਨਗੇ। ਮਾਂ ਵੀ ਆਖੇ। "ਨੀ ! ਜੇ ਤੇਰੇ ਸਿਰ ਚੜ੍ਹਕੇ ਇਹ ਮਰ ਗਿਆ, ਸਾਡਾ ਤਾਂ ਸਾਰਾ ਟੱਬਰ ਰੁਲਕੇ ਮਰਜੂ।" ਭਾਈ ਨੂੰ ਪਤਾ ਲੱਗਾ, ਤਾਂ ਚਾਰ ਧੌਲਾਂ ਈ ਜੜ ਦਿੱਤੀਆਂ। ਹਾਏ ! ਵੇ ਰੱਬਾ। ਮੈਨੂੰ ਮੌਤ ਕਿਉਂ ਨਹੀਂ ਔਂਦੀ !

ਹਾੜੇ ! ਭੈਣ ਜੀ, ਇਹਨੂੰ ਕਿਤੇ ਛੇਤੀ........(ਜਣੀ ਬੱਚੀ ਵਲ ਉਂਗਲਾਂ ਕਰਦੀ ਹੋਈ) -

(ਫੇਰ)–ਬਹੁਤਾ ਪੱਟਿਆ ਇਹਨੂੰ ਫਿਰਕੇ ਪ੍ਰਸਤਾਂ ਨੇ, ਜਿਹੜੇ ਵੱਡੇ ਸਮਾਜੀ ਬਣੇ ਫਿਰਦੇ ਨੇ। ਸਿੱਖ ਹਿੰਦੂ ਕਦੀ ਦੋ ਹੋ

ਸਕਦੇ ਨੇ !

ਮਿਹਰ ਦੇਵੀ–(ਬੱਚੀ ਨੂੰ ਕਪੜੇ 'ਚ ਲਪੇਟ ਕੇ ਮੋਢੇ ਨਾਲ ਲਾਉਂਦੀ ਹੋਈ) ਲੈ ਭਾਈ ! ਜੋ ਕਰਤਾਰ ਕਰੇ। ਮੀਤੋ ! ਵੇਖ ਤਾਂ ਕੋਈ ਗਲੀ ਵਿਚ ਤਾਂ ਨਹੀਂ ਆਉਂਦਾ ? (ਮੀਤੋ ਵਲ ਮੂੰਹ ਕਰਕੇ)

ਮੀਤੋ–(ਛੇਤੀ ਝਾਤੀ ਦੂਰ ਤਕ ਪਾਉਂਦੀ ਹੋਈ) ਨਹੀਂ ਜੀ, ਛੇਤੀ ਕਰੋ।



## ਦੂਜੀ ਝਾਕੀ

ਸਮਾਂ :–ਸ਼ਾਮ ਦੇ ਸੱਤ ਵਜੇ ਤੋਂ ਰਾਤ ਦੇ ਨੌਂ ਵਜੇ ਤੱਕ !

ਥਾਂ :– ਇਕ ਪੇਂਡੂ ਜੱਟ ਦਾ ਰਜਵਾਹੇ ਦੇ ਨੇੜੇ ਪਿੰਡੋਂ ਬਾਹਰ ਘਰ।

(ਮਿਹਰ ਦੇਵੀ ਨੇ ਰਾਏਕਿਆਂ ਦੀ ਨਗਰੀ ਥੋਂ ਟਾਂਗਾ ਲਿਆ। ਰਜਵਾਹੇ ਪੁਰ ਜਾ ਟਾਂਗੇ ਥੋਂ ਉੱਤਰ ਪੈਰੀਂ ਚਾਲੇ ਪਾਏ, ਪ੍ਰੰਤੂ ਰਜਵਾਹੇ ਦੇ ਕੰਢੇ੨ ਜਾਂਦੇ ਇਕ ਸਾਈਕਲ ਸਵਾਰ ਨੇ ਤਰਸ ਖਾਕੇ ਪਿਛੇ ਬਠਾਲ ਲਿਆ। ਦੂਰ ਦੀ ਸੋਚ ਕੇ ਰਜਵਾਹੇ ਦੇ ਕੰਢੇ ਬਾਹਰਵਾਰ ਘਰ ਵੇਖ ਕੇ ਆਪ ਠਹਿਰ ਗਈ ਤੇ ਕਿਸੇ ਦੇ ਹੱਥ ਆਪਣੇ ਪਿਤਾ ਨੂੰ ਸੁਨੇਹਾ ਦੇ ਭੇਜਿਆ ਕਿ ਤੇਰੀ ਭੈਣ ਆਈ ਬੈਠੀ ਏ ! ਪਾਣੀਆਂ ਦਾ ਜ਼ੋਰ ਹੋਣ ਕਰਕੇ ਨਹੀਂ ਪੁਜ ਸਕੀ। ਛੇਤੀ ਜਾ ਮਿਲੋ ! ਪਿਤਾ ਪਹਿਲੇ ਤਾਂ ਸ਼ਸ਼ੋਪੰਜ ਵਿਚ ਪੈ ਗਿਆ। ਸੋਚਿਆ, ਕਿਹੜੀ ਭੈਣ ! ਕਿਉਂ ਆਈ ! *ਪ੍ਰੰਤੂ ਫੇਰ ਦੂਰ ਦੀ ਸੋਚ,ਪਾਣੀਆਂ ਨੂੰ ਗਾਹੁੰਦਾ

*ਇਹ ੧੯੫੫ ਦਾ ਅਕਤੂਬਰ ਸੀ ਜਦ ਕਿ ਮੀਹਾਂ ਨੇ ਪੰਜਾਬ ਵਿਚ ਹਰ ਥਾਂ ਤਬਾਹੀ ਮਚਾਈ ਹੋਈ ਸੀ।

ਹੋਇਆ ਬੁੱਢੇ ਜੱਟ ਦੇ ਘਰ ਜਾ ਪੁੱਜਾ)

ਨਿਰਮਲ ਸਿੰਘ–(ਆਪਣੀ ਪੁੱਤਰੀ ਨੂੰ ਓਪਰੇ ਜੇਹੇ ਘਰ ਬੈਠੀ ਵੇਖਕੇ ਹੈਰਾਨ ਹੁੰਦਾ ਹੋਇਆ) ਬੀਬਾ ! ਬੜਾ ਲੋਹੜਾ ਮਾਰਿਆ । ਐਸ ਵੇਲੇ ! ਅਜਿਹੇ ਬਿਖੜੇ ਰਾਹਾਂ ਵਿਚ.........! ਤੇ ਕਿਉਂ !

ਮਿਹਰ ਦੇਵੀ–ਕੋਈ ਚਿੰਤਾ ਨ ਕਰੋ, ਮੈਂ ਦਿਨ ਨਾਲ ਈ ਪੁੱਜ ਗਈਸੀ । ਇਹ ਪਾਣੀ ਤੁਹਾਡੇ ਪਾਸ ਕਿਵੇਂ ਪੁੱਜਣ ਦੇਂਦੇ ।

(ਵਹਿੰਦੇ ਪਾਣੀ ਵਲ ਹੱਥ ਕਰਦੀ ਹੋਈ)

(ਜੱਟੀ ਵਲ ਹੱਥ ਕਰਦੀ ਹੋਈ) ਇਨਾਂ ਵਿਚਾਰਿਆਂ ਪੁੱਜਕੇ ਸੇਵਾ ਕੀਤੀ ।

(ਨਿੱਕੀ ਕੁੜੀ ਵਲ ਹੱਥ ਕਰਕੇ) ਮਾਮੀ ਚੱਲ ਵਸੀ ! ਮੈਂ ਇਹਨੂੰ ਚੁੱਕ ਲਿਆਈ !

ਨਿਰਮਲ ਸਿੰਘ–ਹੈਂ ! ਰਘੁਬੀਰ ਚਲ ਵਸੀ । (ਬਹੁਤ ਹੈਰਾਨ ਹੋਕੇ) ਓ, ਓਹ ! ਬੜਾ ਲੋਹੜਾ ਹੋਇਆ ! ਹੇ ਸਤਿਗੁਰੂ ਜਿੱਥੇ ਰਖੇਂ, ਓਥੇ ਰਹਿਣਾ !

ਮਿਹਰਦੇਵੀ– (ਜੱਟੀ ਦੇ ਜ਼ਰਾ ਕੁ ਪਰੇ ਹੋਣ ਪੁਰ) ਕੇਸ਼ਰੀ ਨੂੰ ਜੱਮੀ ਐਂ । ਹੋਰ ਕੁਝ ਸੁਝਿਆ ਨਾ ! ਤੁਹਾਡੇ ਪਾਸ (ਧੀਮੀ ਆਵਾਜ਼ ਨਾਲੇ)

ਨਿਰਮਲ ਸਿੰਘ– (ਬਹੁਤ ਹੈਰਾਨ ਹੋਕੇ) ਬੀਬੀ ! ਬੜਾ ਲੋਹੜਾ ਮਾਰਿਆ । ਇਤਨੀ ਦਲੇਰੀ ! ਅਜੇਹੇ ਸਮੇਂ ਆਪਣੇ ਆਪ ਨੂੰ ਅਜੇਹੇ ਖ਼ਤਹੇ ਵਿਚ ਪਾਉਣਾ ਕੋਈ ਅਕਲਮੰਦੀ ਏ !

ਮਿਹਰਦੇਵੀ– ਹੋਰ ਚਾਰਾ ਕੋਈ ਨਹੀਂ ਸੀ ! ਉਸਨੇ ਵੀ ਤਾਂ ਇਤਨੀ ਵੱਡੀ ਕੁਰਬਾਨੀ ਮੇਰੇ ਭਾਈ ਨਾਲ ਪੂਨਾਈ ਜਾਣ ਲਈ ਕੀਤੀ । ਅਜੇਹੀ ਭੀੜ ਪੈਣ ਪੁਰ ਜੇ ਮੈਂ ਨਾ ਬਾਂਹ ਫੜਦੀ, ਅਜੇਹੀ ਸੁੰਦਰ ਤੇ ਸੁੱਘੜ ਯੁਵਕਾ ਲੱਜਿਆ ਦੀ ਮਾਰੀ ਜ਼ਹਿਰ ਖਾਕੇ ਜਾਂ ਡੁੱਬਕੇ ਨਾ ਮਰ ਜਾਂਦੀ !

# ਤੀਜੀ ਝਾਕੀ

ਥਾਵਾਂ:- ਲੋਧੀ ਨੱਗਰ ਤੇ ਜੱਲੋ ਸ਼ਹਿਰ ਦੇ ਤ੍ਰੈ ਹਸਪਤਾਲ।

ਸਮਾਂ:- ਦਿਨ ਦੇ ੧੦ ਬਜੇ ਥੋਂ ਤ੍ਰਿਕਾਲਾਂ ਤੱਕ!

(ਰਾਤ ਲੰਘਾਈ! ਪਹੁ ਫਟਾਲੋ ਉਸੇ ਰਜਵਾਹੇ ਦੇ ਕੰਢੇ ੨ ਟੁਰਦੇ ਹੋਏ ਉਸੇ ਸੜਕ ਪੁਰ ਵਾਪਸ ਆਏ! ਮਿਹਰ ਦੇਵੀ ਦੇ ਇਸ਼ਾਰੇ ਪੁਰ ਆਪ ਨਿਰਮਲ ਸਿੰਘ ਰਾਏਕਿਆਂ ਦੇ ਨੱਗਰ ਵਲ ਦੀ ਕੇਸ਼ਰੀ ਦੀ ਖ਼ਬਰ ਸਾਰ ਲੈਂਦਾ ਹੋਇਆ ਲੋਧੀ ਨੱਗਰ ਪੁੱਜਾ ਤੇ ਮਿਹਰ ਦੇਵੀ ਜਗਰੇ ਗੁੱਜਰ ਦੀ ਵਸਤੀ ਵਲ ਦੀ ਹੁੰਦੀ ਹੋਈ ਲੋਧੀ ਨੱਗਰ ਪੁੱਜੀ। ਦੋਵੇਂ ਵੱਡੇ ਹਸਪਤਾਲ ਪੁੱਜ ਨਵੀਂ ਜੱਮੀ ਕੁੜੀ ਨੂੰ ਰਖ ਲੈਣ ਲਈ ਪੁੱਛ ਗਿਛ ਕਰਨ ਲੱਗੇ)

ਨਿਰਮਲ ਸਿੰਘ-(ਲੇਡੀ ਡਾਕਟ੍ਰ ਵਲ ਮੂੰਹ ਕਰਕੇ) ਸਤਿ ਸ੍ਰੀ ਅਕਾਲ ਜੀ! ਇਸ ਬੱਚੀ ਨੂੰ ਅਸੀਂ ਹਸਪਤਾਲ ਵਿਚ ਦਾਖਲ ਕਰਾਣ ਲਈ ਆਏ ਹਾਂ! ਇਸ ਦੇ ਖਰਚ ਬਾਬਤ ਦੱਸੋ!

ਲੇਡੀ ਡਾਕਟ੍ਰ-ਸਰਦਾਰ ਸਾਹਿਬ! ਇਹ ਕਿਤਨੇ ਦਿਨਾਂ ਦੀ ਏ, ਤੇ ਇਸ

ਦੀ ਮਾਤਾ ਕਿੱਥੇ ਏ?

ਨਿਰਮਲ ਸਿੰਘ– ਜੀ, ਇਹ ਪਰਸੋਂ ਜੰਮੀ ਤੇ ਇਸਦੀ ਮਾਤਾ ਇਸਦੇ ਜਨਮ ਥੋਂ ਛੇਤੀ ਈ ਪਿਛੋਂ ਸੁਰਗ ਸਿਧਾਰ ਗਈ!

ਲੇਡੀ ਡਾਕਟ੍ਰ– ਸਰਦਾਰ ਸਾਹਿਬ! ਮਾਂ ਕੇ ਬਗ਼ੈਰ ਹਮ ਇਤਨੀ ਛੋਟੀ ਬੱਚੀ ਕੋ ਕੈਸੇ ਰੱਖ ਸਕਤੇ ਹੈਂ!

ਨਿਰਮਲ ਸਿੰਘ– ਇਹ ਦੂਜੇ ਛੋਟੇ ਬੱਚੇ ਵੀ ਤਾਂ ਤੁਸੀਂ ਮਾਵਾਂ ਬਿਨਾਂ ਈ ਰੱਖੇ ਹਨ!

ਲੇਡੀ ਡਾਕਟ੍ਰ–ਵੁਹ ਕਈ ੨ ਮਹੀਨੋਂ ਕੇ ਹੈਂ। ਇਤਨੇ ਛੋਟੇ ਬੱਚੇ ਕੋ ਮਾਂ ਕੇ ਬਗ਼ੈਰ ਕੋਈ ਰੱਖ ਹੀ ਨਹੀਂ ਸਕਤਾ।

ਨਿਰਮਲ ਸਿੰਘ– ਕੋਈ ਔਰ ਹਸਪਤਾਲ ਭੀ ਹੈ?

ਲੇਡੀ ਡਾਕਟ੍ਰ– ਹਾਂ, ਵਹਾਂ ਭੀ ਦੇਖ ਆਓ! ਤੀਸਰਾ ਮੋੜ ਮੁੜਕਰ ਸੀਧੇ ਚਲੇ ਜਾਓ!

(ਮਿਹਰ ਦੇਵੀ ਤੇ ਨਿਰਮਲ ਸਿੰਘ ਦੂਜੇ ਹਸਪਤਾਲ ਵਿਚ ਜਾਂਦੇ ਹਨ ਕਈ ਛੋਟੇ ਬਚਿਆਂ ਨੂੰ ਭਲੀ ਭਾਂਤ ਪਲਦੇ ਦੇਖ ਬੜੇ ਪ੍ਰਸੰਨ ਹੋਏ।)

ਨਿਰਮਲ ਸਿੰਘ– (ਇੰਨਚਾਰਜ ਡਾਕਟ੍ਰ ਪਾਸ ਜਾਕੇ) ਸਤਿ ਸ੍ਰੀ ਅਕਾਲ ਜੀ! ਅਸੀਂ ਵੀ ਇਸ ਬੱਚੀ ਨੂੰ ਦਾਖ਼ਲ ਕਰਾਣ ਆਏ ਹਾਂ।

ਡਾਕਟ੍ਰ- ਪੱਚੀਸ ਰੁਪਏ ਮਾਹਵਾਰ ਲਗੇਂਗੇ।

ਨਿਰਮਲ ਸਿੰਘ– ਬਹੁਤ ਅੱਛਾ ਜਨਾਬ! ਦੇਂਗੇ!

ਡਾਕਟ੍ਰ– ਦਖਲਾਓ ਤੋ! (ਕਪੜਾ ਚੁੱਕਕੇ ਵਿੰਹਦਾ ਹੋਇਆ) ਓਹ ਹੋ! ਯੇਹ ਤੋ ਏਕ ਦੋ ਦਿਨ ਕਾ ਹੀ ਹੋਗਾ! ਇਸਕਾ ਮਾਂ ਸਾਥ ਰਹੇਗਾ?

ਨਿਰਮਲ ਸਿੰਘ– ਜਨਾਬ ! ਮਾਂ ਤਾਂ ਮਰ ਗਈ !

ਡਾਕਟ੍ਰ– ਕਬ ?

ਨਿਰਮਲ ਸਿੰਘ– ਜਨਾਬ ! ਇਸ ਦੇ ਜਨਮ ਥੋਂ ਦੋ ਘੰਟੇ ਪਿਛੋਂ !

ਡਾਕਟ੍ਰ– ਸ੍ਰਦਾਰ ਸਾਹਿਬ ! ਮਾਂ ਕੇ ਬਗੈਰ ਹਮ ਇਤਨੇ ਛੋਟੇ ਬੱਚੇ ਕੋ ਨਹੀਂ ਰਖ ਸੱਕਤੇ। ਹਾਂ, ਆਪ ਇਸੇ ਜੱਲੋ ਨਗਰ ਲੇ ਜਾਏਂ। ਵਹਾਂ ਐਸੇ ਬੱਚੋਂ ਕਾ ਬੰਦੋਬਸਤ ਭਲੀ ਭਾਂਤ ਹੋਵੈ !

(ਦੋਵੇਂ ਛੋਟੀ ਬੱਚੀ ਨੂੰ ਜੱਲੋ ਨਗਰ ਲੈ ਜਾਂਦੇ ਹਨ। ਡਾਕਟ੍ਰ ਦੀ ਸਫਾਰਿਸ਼ੀ ਚਿੱਠੀ ਵੀ ਨਾਲ ਲੈ ਲਈ )

ਨਿਰਮਲ ਸਿੰਘ– (ਇੰਨਚਾਰਜ ਡਾਕਟ੍ਰ ਦੇ ਕਮਰੇ ਵਲ ਜਾਕੇ) ਸਤਿ ਸ੍ਰੀ ਅਕਾਲ ! ਜਨਾਬ ! ਇਹ ਬੱਚੀ ਦਾਖਲ ਕਰਾਣ ਲਈ ਆਏ ਹਾਂ (ਸਫ਼ਾਰਿਸ਼ੀ ਚਿੱਠੀ ਫੜਾਂਦਾ ਹੋਇਆ

ਡਾਕਟ੍ਰ–(ਚਿਠੀ ਪੁਰ ਝਾਤੀ ਮਾਰਦਿਆਂ) ਸ੍ਰਦਾਰ ਸਾਹਿਬ, ਅਬ ਐਸੇ ਛੋਟੇ ਬੱਚੋਂ ਕਾ ਇੰਤਜ਼ਾਮ ਯਹਾਂ ਨਹੀਂ ਹੈ। ਮਾਂ ਕੇ ਬਗ਼ੈਰ ੫੦) ਰੁਪਏ ਮਾਹਵਾਰ ਪੁਰ ਭੀ ਹਮ ਇਸੇ ਯਹਾਂ ਨਹੀਂ ਰਖ ਸਕਤੇ। ਇਸੇ ਤੋਂ ਕਿਸੀ ਦੂਧ ਪਿਲਾਨੇ ਵਾਲੀ ਰਿਸ਼ਤੇਦਾਰ ਔਰਤ ਯਾ ਕਿਸੀ ਦਾਈ ਕੋ ਸੰਭਾਲੋ। ਜੋ ਅਪਨੀ ਛਾਤੀਓਂ ਖ਼ੁਦ ਦੂਧ ਪਿਲਾਏ ਔਰ ਹਰ ਵਕਤ ਇਸ ਕੀ ਦੇਖ ਭਾਲ ਰਖੇ।

(ਦੋਵੇਂ ਮਾਯੂਸ ਹੋਕੇ ਲੋਧੀ ਨੱਗਰ ਵਲ ਫਿਰ ਮੁੜ ਆਉਂਦੇ ਹਨ)

# ਚੌਥੀ ਝਾਕੀ

ਥਾਂ :-ਇਕ ਬ੍ਰਾਹਮਣੀ ਦਾਈ ਕ੍ਰਿਪੋ ਦਾ ਘਰ।

(ਨਿਰਮਲ ਸਿੰਘ ਛੁੱਟੀ ਮੁੱਕ ਜਾਣ ਕਰ ਕੇ ਵਾਪਸ ਮੁੜ ਆਇਆ। ਮਿਹਰ ਦੇਵੀ ਇਕ ਜਾਣ ਪਛਾਣ ਵਾਲੀ ਸਿਆਣੀ ਜੇਹੀ ਸੂਦਾਰਨੀ ਕਰਤਾਰ ਕੌਰ ਦੇ ਘਰ ਪੁੱਜੀ। ਸਾਰੀ ਵਿਥਿਆ ਸੁਣਾਈ। ਉਹ ਬ੍ਰਾਹਮਣੀ ਦਾਈ ਕ੍ਰਿਪੋ ਦੇ ਘਰ ਲੈ ਆਈ)

ਕਰਤਾਰ ਕੌਰ–(ਬ੍ਰਾਹਮਣੀ ਦਾਈ ਕ੍ਰਿਪੋ ਦੇ ਘਰ ਅੰਦਰ ਪੈਰ ਧਰਦੀ ਹੋਈ) ਦਾਦੀ, ਸਤਿ ਸ੍ਰੀ ਅਕਾਲ ! ਰਾਜ਼ੀ ਐਂ ?

ਕ੍ਰਿਪੋ–ਸਤਿ ਸ੍ਰੀ ਅਕਾਲ ! ਜਜ਼ਮਾਨਣੀ ! ਰਾਜ਼ੀ ਆਂ ! ਤੁਸੀਂ ਦੱਸੋ, ਬਾਲ ਬੱਚੇ ਰਾਜ਼ੀ ਨੇ ?

ਕਰਤਾਰ ਕੌਰ–ਜੀ ਹਾਂ, ਸਭ ਤੁਹਾਡੀ ਕ੍ਰਿਪਾ ਏ !

ਕ੍ਰਿਪੋ–ਕਿਵੇਂ ਆਉਣਾ ਹੋਇਆ !

ਕਰਤਾਰ ਕੌਰ–ਤੁਹਾਡੇ ਪਾਸ ਆਏ ਹਾਂ। ਜੇ ਸਾਡੇ ਕਹੇ ਲੱਗੋ !

ਕ੍ਰਿਪੋ–ਜਮ ੨ ਆਓ ! ਤੁਹਾਡੇ ਕਹੇ ਨੀ ਲੱਗਾਂਗੇ ਤਾਂ ਹੋਰ ਕਿਹਦੇ ? ਹੁਕਮ ਕਰੋ ! ਇਹ ਬੀਬੀ ਨਾਲ ਕੌਣ ਏਂ ?

ਕਰਤਾਰ ਕੌਰ- ਇਹ ਬੀਬੀ ਸਾਡੀ ਈ ਏ ! ਇਹਦੀ ਮਾਮੀ ਮਰ ਗਈ। ਇਹ ਨਿੱਕੀ ਕੇਵਲ ਦੋ ਘੰਟੇ ਦੀ ਸੀ ਕਿ ਇਹਨੂੰ ਛੱਡ ਮਾਂ ਚੱਲ ਬਸੀ (ਬੱਚੀ ਵਲ ਹੱਥ ਕਰਦੀ ਹੋਈ)

ਦਾਈ-(ਮੂੰਹ ਪੁਰੋਂ ਕਪੜਾ ਚੁਕਦੀ ਹੋਈ) ਵਖਾ ਖਾਂ, ਭਾਈ! ਇਸ ਵਿਚਾਰੀ ਨੂੰ ! (ਮੂੰਹ ਵੇਂਹਦਿਆਂ ਈ) ਜਾਣੋ ਚੰਦ ਦਾ ਟੁਕੜਾ ਏ, ਪਰ ਕਿਸਮਤ ਕੇਹੀ ਭੈੜੀ ਏ । ਜੰਮਦੀ ਦੀ ਮਾਂ ਮਰ............! ਹੇ ਰਾਮ !

ਕਰਤਾਰ ਕੌਰ-ਅੱਛਾ ਉਹਦੀ ਰਜ਼ਾ ਏ । ਜੇ ਇਹ ਉਹਦੀ ਨਿਸ਼ਾਨੀ ਈ ਬਚ ਜਾਏ । ਦੱਸੋ ਪਾਲੋਗੇ ? ਜੋ ਮੰਗੋ ਦੇਵਾਂਗੇ !

ਦਾਈ-ਭਾਈ, ਧੀਆਂ ਦਾ ਪਾਲਣਾ ਬੜਾ ਕੱਠਨ ਏ ! ਫੇਰ ਪਾਲ ਪੋਸ ਪਰਾਸੇ ਘਰ ਟੋਰ ਦੇਣਾ ਏਂ ! ਕੀ ਇਹਦੇ ਪੁਰ ਖਰਚ ਕਰਨਗੇ ?

ਮਿਹਰ ਦੇਵੀ-(ਵਿਚੋਂ ਈ ਬੋਲ ਕੱਟ ਕੇ) ਕਿਉਂ ਨਹੀਂ ! ਜੇ ਧੀਆਂ ਨਾ ਹੋਣ ਤਾਂ ਲੋਕੀ ਪੁੱਤਰ ਕਿਥੋਂ ਭਾਲੋ। ਤੁਸੀਂ ਠੀਕ ੨ ਸੇਵਾ ਦਾ ਮੁੱਲ ਲੈ ਲਵੋ । ਇਹਨੇ ਤਾਂ ਤੁਹਾਡਾ ਜੀ ਪਰਚਾਵਾ ਬਣ ਰਹਿਣੈ !

ਦਾਈ-ਬੀਬਾ ! ਗੁਹ-ਮਧਾ ਕਰਨਾ ਕਿਹੜਾ ਸੁਖੱਲਾ ਏ। ਇਹਨੂੰ ਸੁੱਕੇ ਪਾ ਕੇ ਗਿੱਲੇ ਪੈਣਾ ਪਵੇਗਾ !

ਕਰਤਾਰ ਕੌਰ-ਇਸ ਵਿਚ ਕੀ ਝੂਠ ਐ, ਚਲੋ, ਦੱਸੋ ਫੇਰ !

ਦਾਈ-ਵੇਖ ਭੈਣ ! ਚਾਰ ਆਨੇ ਰੋਜ਼ ਦਾ ਇਹਦਾ ਦੁੱਧ ਈ ਹੋਵੇਗਾ। ਮੇਰੀ ਛਾਤੀਆਂ ਵਿਚ ਹੁਣ ਹੈ ਨਹੀਂ । ਫੇਰ ਇਹਦਾ ਕਪੜਾ ਲੱਤਾ। ਦੋ ਦੋ ਜੋੜੇ ! ਬਾਕੀ ਮੇਰੀ ਮਿਹਨਤ !

ਮਿਹਰ ਦੇਵੀ-ਹਾਂ ਸਭ ਕੁਝ ਗਿਣ ਲਿਆ ! ਕਪੜੇ ਲੱਤੇ ਮੈਂ ਦੇ

ਜਾਇਆ ਕਰੂੰ। ਪੰਦਰਾਂ ਰੁਪਏ ਮਹੀਨੇ 'ਚ ਇਹਦਾ ਦੁੱਧ ਤੇ ਤੁਹਾਡੀ ਮਿਹਨਤ !

ਦਾਈ–ਬੀਬਾ ਜੀ ! ਥੋੜ੍ਹੇ ਹਨ । ਮੈਂ ਵੀ ਗ੍ਰੀਬਣੀ ਹਾਂ ਇਹਨੂੰ ਛੱਡ ਕੇ ਮੈਂ ਹੋਰ ਵੀ ਮਿਹਨਤ ਨੀ ਕਰ ਸੱਕਣੀ ! ਮੈਂ ਵੀ ਰੋਟੀ ਖਾਣੀ ਐਂ !

ਕਰਤਾਰ ਕੌਰ–ਚਲੋ ਦਸ ਰੁਪਏ ਇਹਦੇ ਦੁਧ ਬਾਧ ਦੇ ਤੇ ਪੰਦਰਾਂ ਤੁਹਾਡੇ ਸਹੀ ! ਕਿਉਂ ਬੀਬਾ ? (ਮਿਹਰ ਦੇਵੀ ਵਲ ਮੂੰਹ ਕਰ ਕੇ)

ਮਿਹਰ ਦੇਵੀ–ਚਲੋ ਠੀਕ ਹੈ, ਪ੍ਰੰਤੂ ਇਹਦਾ ਵਿਸਾਹ ਨਹੀਂ ਜੇ ਕਰਨਾ ! ਦੋ ਕੁ ਮਹੀਨੇ ਦੀ ਹੋ ਜਾਵੇ ਫੇਰ ਬਚੀ ਸਮਝੋ ! ੨੫ ਰੁਪਏ । ਤੇ ਕਪੜਿਆਂ ਸਮੇਤ ਦਾਈ ਨੂੰ ਮੁੰਨੀ ਸੌਂਪ ਦਿੱਤੀ ! ਮੁੰਨੀ ਅਜੇਹੀ ਸੋਝੀ ਵਾਲੀ ਕਿ ਚਾਰ ਪੰਜ ਦਿਨ ਦੀ ਹੀ ਦਾਈ ਦੀ ਗੋਦ ਵਿਚ ਜਾਣ ਲੱਗਿਆਂ ਮਿਹਰ ਦੇਵੀ ਵਲ ਝਾਕ ਕੇ ਸਿਆਣਿਆਂ ਵਾਂਗ ਮੁਸਕ੍ਰਾਣ ਲੱਗ ਪਈ। ਕੇਸਰੀ ਨੇ ਆਪਣੇ ਹੱਥੀਂ ਗਾਵਿੰਦ੍ਰ ਦੇ ਗੁਦੈਲੇ, ਦੁਲਾਈ ਤੇ ਗਰਮ ਕਪੜੇ ਸਿਉਂ ਕੇ ਮਿਹਰ ਦੇਵੀ ਦੇ ਪਿਤਾ ਹੱਥੀਂ ਹੋਰ ਦੇ ਭੇਜੇ। ਆਉਂਦੇ ਜਾਂਦੇ ਖ਼ਬਰ ਲੈਂਦੇ ਰਹੇ । ਪਰੰਤੂ ੧੯ ਦਿਨ ਪਿਛੋਂ ਕਰਤਾਰ ਕੌਰ ਰਾਏ ਕਿਆਂ ਦੀ ਨਗਰੀ ਵਿਚ ਮੁੰਨੀ ਦੇ ਮਾਂਦੀ ਪੈ ਜਾਣ ਕਰ ਕੇ ਮਿਹਰ ਦੇਵੀ ਨੂੰ ਲੈਣ ਆ ਗਈ) ।

(ਕਰਤਾਰ ਕੌਰ ਦੇ ਥੋੜ੍ਹਾ ਜਿਹਾ ਪਰੇ ਹੋ ਜਾਣ ਪੁਰ)

ਕੇਸਰੀ : (ਰੋਂਦੀ ਹੋਈ ਨੇ) ਵਿਚਾਰੀ ਦੇ ਫੋਟੋ ਲੈਂਦੇ ਆਇਓ ! ਕੀ ਪਤਾ ਹੈ, ਨਾ ਬਚੇ !

## ਪੰਜਵੀਂ ਝਾਕੀ

ਥਾਂ :–ਕ੍ਰਿਪੋ ਦਾਈ ਦਾ ਘਰ ।

ਸਮਾਂ :–ਤ੍ਰਿਕਾਲਾਂ ਵੇਲਾ ।

ਮਿਹਰ ਦੇਵੀ–(ਛੇਤੀ ੨ ਆਈ ਤੇ ਮੁੰਨੀ ਨੂੰ ਮਾਂਦੇ ਪਏ ਵੇਖ ਕੇ ਆਵਾਜ਼ ਮਾਰੀ) ਰਾਵਿੰਦ੍ਰ ! ਰਾਵਿੰਦ੍ਰ ! (ਰਾਵਿੰਦ੍ਰ ਬੇਸੁਰਤੀ ਜੇਹੀ ਵਿਚ ਅੱਖੀਆਂ ਖੋਲ੍ਹ ਮਿਹਰ ਦੇਵੀ ਵਲ ਬੜੇ ਚਾਅ ਨਾਲ ਵੇਖ ਕੇ ਸਿਆਣਿਆਂ ਵਾਂਗ ਨਿਹੋਰਿਆਂ ਨਾਲ ਅਜੀਬ ਜੇਹੇ ਢੰਗ ਨਾਲ ਰੋਂਦੀ ਏ, ਮਾਨੋ ਆਖਦੀ ਏ, 'ਤੁਸੀਂ ਮੈਨੂੰ ਕਿਉਂ ਛੱਡ ਕੇ ਗਏ' ?)'

ਮਿਹਰ ਦੇਵੀ–(ਪਿਆਰ ਕਰਦੀ ਹੋਈ ਬੁੱਕਲ ਵਿਚ ਲੈ ਅੰਗੂਰ ਮੂੰਹ ਵਿਚ ਪਾਂਦੀ ਹੋਈ ਤੇ ਲੋਰੀ ਦਿੰਦੀ ਹੋਈ) ਸਾਡੀ ਰਾਵਿੰਦਰ ਦੀ ਮਾਂ ਉਹ ਬੈਠੀ ਏ ! (ਅਸਮਾਨ ਵਲ ਉਂਗਲ ਕਰ ਕੇ) (ਕਰਤਾਰ ਕੌਰ ਵਲ ਮੂੰਹ ਕਰਕੇ) ਬੀਬੀ ਜੀ ! ਡਾਕਟ੍ਰ ਨੂੰ ਬੁਲਾਓ !

ਕਰਤਾਰ ਕੌਰ–(ਡਾਕਟ੍ਰ ਨੂੰ ਝੱਬੇ ਈ ਨਾਲ ਲਿਆਉਂਦੀ ਹੋਈ) ਵੇਖੋ। ਡਾਕਟ੍ਰ ਸਾਹਿਬ, ਇਸ ਕੰਨਿਆਂ ਨੂੰ ਤਾਂ ਜ਼ਰੂਰ ਬਚਾਓ !

ਪ੍ਰਾਈਵੇਟ ਪ੍ਰੈਕਟੀਸ਼ਨਰ—ਬੀਬੀ ਜੀ, ਹਾਲਤ ਬਹੁਤ ਖ਼ਤਰਨਾਕ ਹੈ, ਵੇਖੋ !

ਮਿਹਰ ਦੇਵੀ (ਮਨ ਵਿਚ ਡਰਦੀ ਹੋਈ) ਨਾ ਜੀ ਇਹਨੂੰ ਤਾਂ ਜ਼ਰੂਰ ਈ ਬਚਾਓ ! (ਕਰਤਾਰ ਕੌਰ ਵਲ ਮੂੰਹ ਕਰ ਕੇ) ਬੀਬੀ ਜੀ ਆਪਣੇ ਕਾਕੇ ਪਾਸ ਕੈਮਰਾ ਹੈ। ਕਹੋ ਤਾਂ, ਇਹਦੀ ਫੋਟੋ ਈ ਲੈ ਦੇਵੇ ! ਮੈਂ ਕਾਪੀਆਂ ਦਾ ਮੁੱਲ ਦੇ ਦੇਵਾਂਗੀ !

ਡਾਕਟ੍ਰ-ਫੋਟੋ ਤਾਂ ਮੈਂ ਈ ਲੈ ਦਿੰਦਾ ਹਾਂ (ਆਪਣੇ ਸਾਈਕਲ ਥੋਂ ਕੈਮਰਾ ਲਾਹ ਕੇ ਫੋਟੋ ਲਈ ਤੇ ਇੰਜੈਕਸ਼ਨ ਲਾ ਦਿੱਤਾ) ਹੁਣ ਜ਼ਰੂਰ ਵੱਲ ਹੋ ਜਾਏਗੀ ! (ਉਸ ਵੇਲੇ ਕੁਝ ਨੀਂਦਰ ਪੈ ਗਈ, ਪਰ ਮੁੰਨੀ ਮਾਂ ਥੋਂ ਸਦਾ ਲਈ ਵਿੱਛੜ ਗਈ, ਨਾ ਬਚ ਸਕੀ)



## ਛੇਵੀਂ ਝਾਕੀ

ਥਾਂ :—ਰਾਏ ਕਿਆਂ ਦੀ ਨਗਰੀ ਵਿਚ ਮਿਹਰ ਦੇਵੀ ਦਾ ਘਰ ।

ਸਮਾਂ :—ਤ੍ਰਿਕਾਲਾਂ ਵੇਲਾ ।

ਕਰਤਾਰ ਕੌਰ—(ਅਫਸੋਸ ਕਰਨ ਆਈ) ਥੋੜੇ ਜਿਹੇ ਦਿਨਾਂ ਦੀ ਇਤਨੀ ਸੋਝੀ ਵਾਲੀ ਬੱਚੀ ਮੈਂ ਅੱਜ ਤੱਕ ਕੋਈ ਨੀ ਵੇਖੀ। ਇਹ ਤਾਂ ਕੋਈ ਆਪ ਦੇਵੀ ਦਾ ਔਤਾਰ ਸੀ. ਹੱਸਣਾ ਤਾਂ ਸਿਆਣਿਆਂ ਵਾਂਗ। ਰੋਣਾ ਤਾਂ ਬਹੁਤ ਈ ਅਜੀਬ ਢੰਗ ਨਾਲ, ਨਿਹੋਰਿਆਂ ਨਾਲ, ਪਰੰਤੂ ਵਿਚਾਰੀ ਕੋਈ ਦਿਨ ਦੀ ਹਵਾ ਲੈਣ ਈ ਆਈ ਸੀ !

ਕਸਰੀ—(ਇਹ ਗੱਲਾਂ ਸੁਣਦਿਆਂ ਨਾ ਰਿਹਾ ਗਇਆ ਕੇਸਰੀ ਥੋਂ ਤੇ ਲੱਗੀ ਫੁੱਟ ੨ ਰੋਣ) ਬੀਬੀ ਜੀ ! ਇਹ ਚੰਨ ਤਾਂ ਸਮਾਜ ਦੀ ਭੇਟ ਹੋਣ ਲਈ ਆਇਆ ਸੀ। ਮੈਂ ਤੱਤੜੀ ਨੇ ਨੌਂ ਮਹੀਨੇ ਤਾਂ ਉਸ ਨੂੰ ਢਿੱਡ ਵਿਚ ਛੁਪਾ ਰਖਿਆ, ਪਰ ਜਨਮ ਦੇਣ ਪਿੱਛੋਂ ਪਲ ਵੀ ਨਾ ਰੱਖ ਸਕੀ ! (ਕਹਿੰਦਿਆਂ ਈ ਫੁਟ ੨ ਫੇਰ ਰੋਈ ਤੇ ਬੇਹਾਲ ਹੋ ਗਈ)

ਕਰਤਾਰ ਕੌਰ–ਨੀ ਮੈਂ ਮਰ ਗਈ ! ਉਹ ਨੱਨ੍ਹੀ ਇਹਦੀ ਕੁੱਖੋਂ ਸੀ ? ਅੱਗ ਲੱਗੇ ਅਜੇਹੇ ਮਾਪਿਆਂ ਨੂੰ । ਨੌਜੁਆਨ ਸੁੰਦਰ ਕੁੜੀ ਦਾ ਸੱਤਿਆਨਾਸ ਕਰ ਦਿੱਤਾ ! ਬੱਸ ਰਾਣੀ ! ਸਬਰ ਕਰ ! ਸਾਡੀ ਵੀ ਪ੍ਰਮਾਤਮਾਂ ਨੇ ਮਿਹਨਤ ਰਾਸ ਨੀ ਲਿਆਂਦੀ !

ਮਿਹਰ ਦੇਵੀ–ਅਸੀਂ ਤਾਂ ਉਹਨੂੰ ਐੱਮ. ਏ. ਪੜ੍ਹਾਕੇ ਰਾਣੀ ਬਣਾ ਦੇਣਾ ਸੀ, ਰਾਣੀ ! (ਫੁੱਟ ੨ ਰੋ ਪੈਂਦੀਆਂ ਹਨ ਸਾਰੀਆਂ ਈਂ)



## ਸੱਤਵੀਂ ਝਾਕੀ

ਥਾਂ :—ਰਾਏਕਿਆਂ ਦੀ ਨਗਰੀ ਵਿਚ ਬੰਸੂ ਦੇ ਰਹਿਣ ਵਾਲਾ ਘਰ !

ਸਮਾਂ :—ਓਹੋ ਤ੍ਰਿਕਾਲਾਂ ਵੇਲਾ !

(ਨਿੱਕੀ ਦੇ ਮਰਨ ਦਾ ਪਤਾ ਮੀਤੋ ਰਾਹੀਂ ਬੰਸੂ ਤੇ ਉਸ ਦੀ ਅਰਧੰਗੀ ਨੂੰ ਲੱਗਦਿਆਂ ਦਿਲ ਵਿਚ ਬੰਸੂ ਖ਼ੂਬ ਪ੍ਰਸੰਨ ਹੋਇਆ)

ਪਾਰਬਤੀ—(ਆਪਣੇ ਪਤੀ ਵਲ ਮੂੰਹ ਕਰਕੇ ਹੰਝੂ ਕੇਰਦੀ ਹੋਈ) ਤੂੰ ਵੀ ਕੀ ਲੋਹੜਾ ਮਾਰਿਆ ! ਲੋਕੀਂ ਆਂਹਦੀ ਏ, 'ਮੀਆਂ ਬੀਵੀ ਰਾਜ਼ੀ ਕੀ ਕਰੂਗਾ ਕਾਜ਼ੀ !' ਪਰ ਮੇਰੀ ਧੀ ਨੇ ਤੇਰੇ ਹੱਠ ਅੱਗੇ ਆਪਣੇ ਆਪ ਨੂੰ ਕੁਰਬਾਨ ਕਰਨਾ ਵੀ ਮਿਥ ਲਿਆ ! ਤੈਨੂੰ ਜ਼ਰਾ ਵੀ ਖਿਆਲ ਨਾ ਆਇਆ। ਜਣੇਪੇ ਵੇਲੇ ਨੂਹਾਂ ਧੀਆਂ ਦੀ ਲੋਕੀ ਕਿੰਨੀ ਸੇਵਾ ਕਰਦੇ ਨੇ, ਪਰ ਧੰਨ ਹੈ ! ਇਹ ਵਿਚਾਰੀ ! ਜਿਸ ਸਭ ਕੁਝ ਆਪਣੀ ਜਾਨ ਪੁਰ ਸਹਿ ਲਿਆ। ਜਿਸ ਬੱਚੀ ਵਿਚਾਰੀ ਨੂੰ ਥਾਂ ੨ ਤੇ ਲੁਕੋ ਛੁਪੋਕੇ ਪਾਲਨ ਦਾ ਜਤਨ ਕੀਤਾ, ਜੇ ਤੂੰ ਹਿੰਡ ਨਾ ਕਰਦਾ, ਫੇਰ ਉਹ ਸਾਡੇ ਗਲ ਦਾ ਹਾਰ

ਬਣਦੀ ! ਹੁਣ ਜੇ ਇਸ ਗੱਲ ਦਾ ਲੋਕਾਂ ਨੂੰ ਪਤਾ ਲੱਗ ਗਿਆ, ਤਾਂ ਅਜੇਹੀ ਨੇਕ ਧੀ ਨੂੰ ਕਿਸੇ ਲੈਣਾ ਵੀ ਨਹੀਂ ਜੇ! ਕੀ ਪਤਾ! ਅੱਗੇ ਕੁੱਖ ਹਰੀ ਹੋਵੇ ਕਿ ਨਾ! ਉਹਨੇ ਤਾਂ ਅਪਣਾ ਸਭ ਕੁਝ ਗੰਵਾ ਲਿਆ, ਪਰ ਤੇਰੇ ਪੌ ਬਾਰਾਂ ਜ਼ਰੂਰ ਪੈ ਗਏ। (ਕਹਿੰਦੀ ੨ ਦਾ ਗਲਾ ਭਰ ਗਇਆ ਤੇ ਘੁਮੇਰਨੀ ਖਾ ਕੇ ਗਿਰ ਪਈ)

ਬੰਸੂ (ਪਾਰਬਤੀ ਨੂੰ ਸੰਭਾਲਦਾ ਹੋਇਆ) ਕਮਲੀਏ, ਸਾਡਾ ਖਾਖਾ ਛਾਣਿਆਂ ਜਾਂਦਾ, ਜੇ ਅਸੀਂ ਉਸ ਮੁੰਡੇ ਨਾਲ ਵਿਆਹ ਦਿੰਦੇ। ਲੋਕਾਂ ਨੇ ਸਮਝਣਾ ਸੀ, ਕਿ ਕੁੜੀ ਇਨ੍ਹਾਂ ਦੇ ਘਰ ਆਉਂਦੀ ਜਾਂਦੀ ਰਹੀ ਤੇ ਮੁੰਡੇ ਨਾਲ ਪਿਆਰ ਪੈਣ ਕਰਕੇ ਵਿਆਹ ਦਿੱਤੀ! ਫੇਰ ਸਿਖ ਹਿੰਦੂ ਇਕ ਦੂਜੇ ਨੂੰ ਧੀਆਂ ਦਿੰਦੇ ਨਹੀਂ ! ਮੈਂ ਕਿਵੇਂ ਦਿੰਦਾ ?

ਪਾਰਬਤੀ—ਵੱਡਾ ਮੋਹਰੀ ! ਸਿੱਖਾਂ ਹਿੰਦੂਆਂ ਦਾ! ਤੈਂ ਅਪਣਾ ਪੁੱਤ ਨੀ ਉਨ੍ਹਾਂ ਦੇ ਵਿਆਹਿਆ !

ਬੰਸੂ-ਪਿਛਲੇ ਸਾਲ ਪਾਸੀ ਦਾ ਵਿਆਹ ਕਰਕੇ ਪੋਲਾ ਪੈ ਗਿਆਂ। ਪੰਜ ਚਾਰ ਸਾਲ ਉਹਦੇ ਵਿਆਹ ਦਾ ਕਰਜ਼ਾ ਲਾਹੁੰਦਾ ਈ ਥੱਕ ਜਾਵਾਂਗਾ। ਇਹਨੂੰ ਏਡੀ ਛੇਤੀ ਕਿੱਥੇ ਫੂਕਦਾ। ਚਾਰ ਕੁ ਸਾਲ ਤਾਈਂ ਕੋਈ ਲਾਇਕ ਮੁੰਡਾ ਦੇਖ ਕੇ ਤੋਰ ਦੇਊਂ !

ਕੇਸਰੀ—(ਬੋਲਦੇ ਪੁਰ ਈ ਆ ਗਈ) ਹੁਣ ਤਾਂ ਕਾਲਜਾ ਠੰਡਾ ਹੋ ਗਿਆ ! ਮੇਰਾ ਸਤਿਆਨਾਸ ਕਰਕੇ! ਲਈਂ ਮੈਨੂੰ ਤੋਰਨ ਦਾ ਨਾਉਂ ! ਜਿਹਦੀ ਹੋ ਚੁੱਕੀ, ਹੋ ਚੁੱਕੀ ! ਹੁਣ ਮੜ੍ਹੀ ਏਥੇ ਈ ਬਣੂ! ਅਣਖੀਲੀਆਂ ਭਾਰਤੀ ਲੜਕੀਆਂ ਥਾਂ ੨ ਨਵੇਂ ਖਸਮ ਨੀ

ਕਰਦੀਆਂ !

(ਇਹ ਗੱਲ ਸੁਣਕੇ ਬੰਸੂ ਸ਼ਰਮਿੰਦਾ ਜਿਹਾ ਹੋ ਕੇ ਬਾਹਰ ਨੂੰ ਚਲਿਆ ਜਾਂਦਾ ਏ ਤੇ ਦੋਵੇਂ ਮਾਂ-ਧੀ ਬਿਨਾਂ ਕੁਝ ਬੋਲੇ ਮਰੀ 'ਰਾਵਿੰਦਰ' ਦਾ ਅਫਸੋਸ ਕਰਦੀਆਂ ਹਨ ।)



# ਪਾਤਰ

੧. ਸ੍ਰ: ਨਿਰਮਲ ਸਿੰਘ : ਹੈਡਮਾਸਟਰ ਹਾਈ ਸਕੂਲ ਮਿਲੌਣੀਆਂ।

੨. ਗਿਆਨੀ ਨਿੱਛਤ੍ਰ ਸਿੰਘ : ਹੈਡਮਾਸਟਰ ਮਿਡਲ ਸਕੂਲ ਰਾਇਕੇ।

੩. ਪੰਡਿਤ ਹਰੀ ਦੇਵ, ਚਪੜਾਸੀ ਮਿਡਲ ਸਕੂਲ ਰਾਇਕੇ ਨੱਗਰ।

੪. ਰਾਮਾ ਨੰਦ, ਇਕ ਦਸਵੀਂ ਪਾਸ ਨੌਜੁਆਨ, ਹੈਡ ਮਾਸਟਰ ਨਿਰਮਲ ਸਿੰਘ ਦੇ ਮਿੱਤਰ ਦਾ ਪੁੱਤਰ।

੫. ਬੀਬੀ ਮਿਹਰ ਕੌਰ, ਹੈਡਮਾਸਟਰ ਨਿਰਮਲ ਸਿੰਘ ਦੀ ਪੁੱਤਰੀ।

੬. ਰਾਮ ਕੌਰ ਤੇ ਪ੍ਰਸਿੰਨ ਕੌਰ, ਗਿਆਨੀ ਨੱਛਤ੍ਰ ਸਿੰਘ ਦੀ ਗਲੀ ਦੀਆਂ ਦੋ ਸਿਆਣੀ ਬੁੱਢੀਆਂ।

੭. ਧਰਮ ਵੀਰ: ਰਾਇਕਿਆਂ ਦੇ ਨੱਗਰ ਦਾ ਸਬ ਪੋਸਟ ਮਾਸਟਰ।

੮. ਦੇਵਕੀ ਨੰਦਨ: ਡਾਕ ਦਾ ਹਰਕਾਰਾ।

੯. ਬੀਬੀ ਗੁਰਦੇਵ ਕੌਰ: ਇਕ ਗਿਆਨੀ ਪ੍ਰੀਖਯਾ ਵਿਚ ਬੈਠਣ ਵਾਲੀ ਉਮੀਦਵਾਰ।

੧੦. ਪਦਮ ਦੇਵ : ਗਿਆਨੀ ਨੱਛਤ੍ਰ ਸਿੰਘ ਦਾ ਸ਼ਾਗ੍ਰਦ, ਸਾਈਕਲ ਵਾਲਾ ਨੌਜੁਆਨ ਮੁੰਡਾ।

## ਪਹਿਲੀ ਝਾਕੀ

ਸਮਾਂ:– ੧੦ ਥੋਂ–੧੨ ਵਜੇ ਤੀਕ।

ਥਾਂ :– ਰਾਏਕਿਆਂ ਦੇ ਨੱਗਰ ਵਿਚ ਹੈਡ ਮਾਸਟਰ ਨਿਰਮਲ ਸਿੰਘ ਦਾ ਘਰ।

ਹਰੀ ਦੇਵ–(ਅੰਦ੍ਰ ਆਉਂਦਾ ਹੋਇਆ) ਹੈੱਡ ਮਾਸਟਰ ਸਾਹਿਬ! ਸਤਿ ਸ੍ਰੀ ਅਕਾਲ।

ਨਿਰਮਲ ਸਿੰਘ– ਆਓ ਜੀ! ਸਤਿ ਸ੍ਰੀ ਅਕਾਲ। ਪ੍ਰਸੰਨ ਹੋ? ਬੈਠੋ! (ਕੁਰਸੀ ਵਲ ਇਸ਼ਾਰਾ ਕਰਦਿਆਂ)

ਹਰੀ ਦੇਵ– ਤੁਹਾਡੇ ਪਾਸ ਸਕੂਲ ਦੀ ਮੋਹਰ ਹੈ? ਸਾਡੇ ਹੈਡ ਮਾਸਟ੍ਰ ਸਾਹਿਬ ਨੇ ਮੰਗੀ ਸੀ। ਹੁਣੇ ਵਾਪਸ ਲਿਆ ਦਿੱਨਾਂ।

ਨਿਰਮਲ ਸਿੰਘ– ਹਰੀ ਦੇਵ ਜੀ! ਮੁਹਰ ਇੰਝ ਕੋਈ ਹੈਡਮਾਸਟਰ ਨੀ ਜੇ ਦੇ ਸਕਦਾ। ਦੱਸੋ! ਕੀ ਕਰਨੀ ਏ? ਜਿੱਥੇ ਲੌਣੀ ਐ, ਮੈਂ ਈ ਲਾ ਦਿਊਂ। ਨਾਲੇ ਦਸਖਤ ਕਰ ਦੇਵਾਂਗਾ।

ਹਰੀ ਦੇਵ– ਬਹੁਤ ਅੱਛਾ ਜੀ! ਜਿਵੇਂ ਮਰਜੀ, ਕਰ ਲੈਣਗੇ। (ਜਾਂਦਾ ਹੋਇਆ)

ਰਾਮਾਨੰਦ–(ਅੰਦਰ ਆਉਂਦਾ ਹੋਇਆ) ਸਤਿ ਸ੍ਰੀ ਅਕਾਲ ਜੀ ! ਪੰਡਤ ਜੀ ਔਂਦੇ ਈ ਚਲੇ ਗਏ, ਕੀ ਗੱਲ ਏ ?

ਨਿਰਮਲ ਸਿੰਘ ਸਤਿ ਸੀ ਅਕਾਲ, ਭਈ। ਆਓ ਕਾਕਾ, ਬੈਠੋ। ਮੇਰੇ ਸਕੂਲ ਦੀ ਮੋਹਰ ਮੰਗਣ ਆਏ ਸਨ।

ਰਾਮਾਨੰਦ– ਠੀਕ ਐ ਜੀ ! ਇਕ ਦੋ ਕੁੜੀਆਂ ਨੇ ਗਿਆਨੀ ਪ੍ਰੀਖਯਾ ਵਿਚ ਬੈਠਣਾ ਹੈ, ਉਹ ਮਿਡਲ ਸਕੂਲ ਦੇ ਹੈਡਮਾਸਟਰ ਪਾਸ ਪੜ੍ਹਦੀਆਂ ਹੁੰਦੀਆਂ ਨੇ !

ਨਿਰਮਲ ਸਿੰਘ– ਹੱਛਾ ! ਪਰ ਮੋਹਰ ਮੰਗਣ ਦਾ ਕੀ ਕੰਮ ?

ਗਿ: ਨੱਛਤ੍ਰ ਸਿੰਘ– (ਯੂਨੀਵਰਸਿਟੀ ਐਡਮਿਸ਼ਨ ਫਾਰਮ ਹੱਥ ਵਿਚ ਲੈ, ਇਕ ਲੜਕੀ ਸਮੇਤ ਅੰਦਰ ਆਉਂਦਾ ਹੋਇਆ) ਸਤਿ ਸ੍ਰੀ ਅਕਾਲ ਜੀ ! ਤਕੜੇ ਰਹੇ ?

ਨਿਰਮਲ ਸਿੰਘ– ਆਓ ਜੀ ! ਗਿਆਨੀ ਜੀ ! ਤੁਸੀਂ ਤਾਂ ਪ੍ਰਸੱਨ ਹੋ ? ਬੈਠੋ ! (ਖੜੋਕੇ ਅਤੇ ਕੁਰਸੀ ਦਿੰਦਾ ਹੋਇਆ)

ਗਿ: ਨੱਛਤ੍ਰ ਸਿੰਘ–ਆਹ, ਏਸ ਲੜਕੀ ਦਾ ਫ਼ਾਰਮ ਹੈ, ਇਸ ਪੁਰ ਤੁਹਾਡੀ ਮੋਹਰ ਦੀ ਲੋੜ ਏ। ਇਸ ਪਿਛਲੇ ਸਾਲ ਦਸਵੀਂ ਪਾਸ ਕੀਤੀ ਏ। ਯਾਨੀ ਕਿ ਹੁਣ ਗਿਆਨੀ ਦੀ ਪ੍ਰੀਖਯਾ ਦੇਣੀ ਏ। (ਮੈਟ੍ਰਿਕ ਦਾ ਸਰਟੀਫਿਕੇਟ ਅੱਗੇ ਕਰਦਾ ਹੋਇਆ) ਇਹ ਇਸ ਦੀ ਡੇਟ ਆਫ ਰਰਥ ਏ।

ਨਿਰਮਲ ਸਿੰਘ– ਜੀ ਤੁਸੀਂ ਜੋ ਨਾਲ ਓ। ਫੇਰ ਕੀ ਡਰ ਏ ! ਲਿਆਓ ? ਦਸਖਤ ਕਰਾਂ ਤੇ ਮੋਹਰ ਲਾਵਾਂ। (ਕੁਝ ਨਜ਼ਰ ਮਾਰਕੇ ਦਸਖਤ ਕਰ ਦਿੱਤੇ ਤੇ ਮੋਹਰ ਲਾ ਦਿੱਤੀ )

ਗਿ: ਨੱਛਤ੍ਰ ਸਿੰਘ– (ਉਠਦਾ ਹੋਇਆ) ਕੁਝ ਚਿਰ ਰਹੋਗੇ ? ਮੈਂ ਜ਼ਰਾ

ਡਾਕਖਾਣੇ ਵਲ ਹੋ ਆਵਾਂ। ਯਾਨੀ ਕਿ ਅੱਜ ਏਸ ਫਾਰਮ ਦਾ ਜਾਣਾ ਜ਼ਰੂਰੀ ਹੈ। ਫੇਰ ਬੈਠਾਂਗੇ । (ਜਾਂਦਾ ਹੋਇਆ)

ਨਿਰਮਲ ਸਿੰਘ–(ਜਾਂਦੇ ਹੋਏ ਨੂੰ ਉਠਕੇ ਅਦਬ ਨਾਲ ਕਹਿੰਦਾ ਹੋਇਆ) ਅੱਛਾ ਜੀ! ਦਰਸ਼ਨ ਦਿੰਦੇ ਰਿਹਾ ਕਰੋ! ਸਤਿ ਸ੍ਰੀ ਅਕਾਲ।

ਰਾਮਾ ਨੰਦ– (ਗਿ: ਨੱਛਤ੍ਰ ਸਿੰਘ ਦੇ ਚਲੇ ਜਾਣ ਪਿਛੋਂ ਹੈਰਾਨ ਹੋਕੇ) ਹੈਡਮਾਸਟਰ ਸਾਹਿਬ। ਜਿਹੜੀ ਲੜਕੀ ਦਾ ਉਨ੍ਹਾਂ ਦਸਵੀਂ ਜਮਾਤ ਦੀ ਸਨਦ ਪੁਰ ਨਾਉਂ ਪੜ੍ਹਿਆ ਸੀ, ਓਹ ਏਸ ਲੜਕੀ ਦੀ ਭੈਣ ਸੀ ਤੇ ਉਸ ਸਾਡੇ ਨਾਲ ਦਸਵੀਂ ਕੀਤੀ ਸੀ। ਪਰ ਮਰ ਗਈ! ਉਹਦੀ ਸਨਦ ਦਾ ਇਹ ਕੁੜੀ ਨੂੰ ਵੀ ਫਾਇਦਾ ਹੋ ਸਕਦੈ? (ਇੰਞਾਣਪੁਣੇ ਵਿੱਚ ਪੁੱਛ ਕਰਦਾ ਹੋਇਆ)

ਨਿਰਮਲ ਸਿੰਘ–ਨਹੀਂ ਕਾਕਾ! ਕਿਸੇ ਦੀ ਸਨਦ ਦਾ ਉਹਦੇ ਭੈਣਾਂ ਭਾਈਆਂ ਨੂੰ ਕੀ ਫਾਇਦਾ ਹੋ ਸਕਦਾ? ਕੀ ਇਹ ਕੁੜੀ ਦਸਵੀਂ ਪਾਸ ਨਹੀਂ?

ਬੀਬੀ ਮਿਹਰ ਕੌਰ–(ਦੋ ਬੁੱਢੀਆਂ ਸਮੇਤ ਅੰਦਰ ਆਉਂਦੀ ਹੋਈ) ਬਾਪੂ ਜੀ! ਜੇ ਤੁਹਾਨੂੰ ਇਹ ਮੁਹਰ ਅਕਾਲ ਪੁਰਖ ਨੇ ਦੇ ਦਿਤੀ ਏ, ਤਦ ਇਹਦੀ ਵਰਤੋਂ ਤਾਂ ਠੀਕ ਕਰਿਆ ਕਰੋ? ਪੁੱਛੋ ਇਹ ਮਾਈਆਂ ਕੀ ਆਂਹਦੀਆਂ ਨੇ? (ਹੈਰਾਨ ਹੋ ਕੇ)

ਨਿਰਮਲ ਸਿੰਘ–(ਅੰਦਰ ਢੱਠੀਆਂ ਪੀੜ੍ਹੀਆਂ ਵਲ ਇਸ਼ਾਰਾ ਕਰਦਾ ਹੋਇਆ) ਆਓ, ਮਾਈ ਜੀ! ਬੈਠੋ। ਇਹ ਬੀਬੀ ਕੀ ਕਹਿੰਦੀ ਐ?

ਦੋਵੇਂ ਬੁਢੀਆਂ–(ਖੜੋਤੀਆਂ ਈਂ) ਵੀਰਾ! ਘਰਾਂ ਦੇ ਕੰਮ ਕਰਨੇ ਨੇ, ਕਿਮੇਂ ਬੈਠੀਏ! ਸਾਨੂੰ ਤਾਂ ਇਹੋ ਬੀਬੀ ਦੱਸ ਬੈਠੀ! ਸਾਨੂੰ

ਖਿਆਲ ਆਇਆ ਕਿ ਵਿਚਾਰਾ ਗਰੀਬ ਆਦਮੀ ਨੌਕਰੀਓਂ ਨਾ ਜਾਂਦਾ ਰਹੇ। ਤਦ ਦੱਸਣ ਆਈਆਂ, ਪਈ ਮੁਹਰ ਮੁਹਰ ਸੋਚ ਕੇ ਵੇਖ ਪਰਖ ਕੇ ਲਾਵੇ। ਪਰ ਤੈਂ ਲਾ ਵੀ ਦਿੱਤੀ।

ਮਿਹਰ ਕੌਰ–(ਗੁੱਸੇ ਨਾਲ ਮੇਜ਼ ਉਪਰੋਂ ਮੋਹਰ ਚੁਕਦੀ ਹੋਈ) ਇਨ੍ਹਾਂ ਦੀ ਤਾਂ 'ਤਿਹਾਏ ਜੱਟ ਕਟੋਰ ਲੱਭਿਆ, ਪਾਣੀ ਪੀ ਪੀ ਆਫਰਿਆ' ਵਾਲੀ ਗੱਲ ਏ। ਜਿਹੇ ਵੇਖਿਆ, ਅੰਨ੍ਹੇ ਵਾਹ ਜੜ ਦਿੱਤੀ।

ਨਿਰਮਲ ਸਿੰਘ–ਮਾਈ ਜੀ, ਮੈਨੂੰ ਕੀ ਪਤਾ ਸੀ ਕਿ ਮੇਰੇ ਨਾਲ ਮੇਰੇ ਈ ਮਿਹਰਬਾਨ ਗਿਆਨੀ ਧੋਖਾ ਕਰਨਗੇ ! ਤੁਸੀਂ ਬੜੀ ਕਿਰਪਾ ਕੀਤੀ, ਨਹੀਂ ਤਾਂ ਮੈਂ ਫਸਿਆ ਈ ਪਿਆ ਸੀ।

ਦੋਵੇਂ ਬੁੱਢੀਆਂ–(ਜਾਂਦੀਆਂ ਹੋਈਆਂ) ਉਹ ਹਰ ਇਕ ਨਾਲ ਮਿੱਠਾ ਹੋ ਕੇ ਐਵੇਂ ਧੋਖਾ ਕਰਦੈ ! ਤੂੰ ਤਾਂ ਭਾਈ ਗ਼ਰੀਬ ਐਂ; ਮਸਾਂ ਰੋਜ਼ੀ ਲੱਭੀ ਐ। ਅੱਛਾ ਸਾਡਾ ਨਾਉਂ ਤਾਂ ਨਾ ਲਈਂ !

ਨਿਰਮਲ ਸਿੰਘ–ਨਹੀਂ ਮਾਈ ਜੀ। ਇਹ ਕਿਵੇਂ ਹੋ ਸਕਦੈ।

ਪ੍ਰੀਤਮ ਕੌਰ–ਭਾਈ, ਜਿਵੇਂ ਉਹਤੇ ਹੋ ਸਕਿਐ, ਤੂੰ ਵੀ ਕਰ ਸਕਦੈਂ, ਹੋ ਕੀ ਨੀ ਸਕਦਾ ! ਕਿਤੇ ਭਲੇ ਮੂੰਹਾਂ ਤੋਂ ਬੁਰੇ ਨਾ ਕਰਵਾਦੀਂ। ਅਸੀਂ ਤਾਂ ਤੇਰੇ ਤੇ ਤਰਸ ਕੀਤੈ (ਰਾਮ ਕੌਰ ਦੇ ਨਾਲ ਜਾਂਦੀ ਹੋਈ)

ਨਿਰਮਲ ਸਿੰਘ–ਗੱਲ ਤਾਂ ਤੁਹਾਡੀ ਠੀਕ ਐ, ਪਰ ਮੇਰੇ ਉਤੇ ਮਹਾਂ ਪੁਰਖ਼ਾਂ ਦੀ ਸਿੱਖਯਾ 'ਜਿਥੇ ਬਹੀਐ ਭਲਾ ਕਹੀਐ ਝੋਲ ਅੰਮ੍ਰਿਤ ਪੀਜੈ' ਦਾ ਪਾਹ ਹੈ, ਫ਼ਿਕਰ ਨਾ ਕਰੋ।

ਰਾਮ ਨੰਦ–ਓਹੋ ਗੱਲ ਹੋਈ, ਜਿਸ ਥੋਂ ਡਰਦੇ ਸੀ। ਹੁਣ ਕੀ ਕਰੋਗੇ ?

ਨਿਰਮਲ ਸਿੰਘ–ਜਾਹ ਨੱਸ ਕੇ ਹਰੀ ਦੇਵ ਨੂੰ ਬੁਲਾ ?

ਰਾਮਾ ਨੰਦ–(ਬਾਹਰ ਜਾਂਦਾ ਹੈ, ਪਰ ਰਸਤੇ ਵਿਚੋਂ ਈ ਏਧਰ ਨੂੰ ਆਉਂਦੇ ਹਰੀ ਦੇਵ ਨੂੰ ਵੇਖ ਕੇ ਮੁੜ ਕੇ) ਉਹ ਏਧਰ ਨੂੰ ਹੀ ਆ ਰਿਹਾ ਏ ।

ਨਿਰਮਲ ਸਿੰਘ–(ਹਰੀ ਦੇਵ ਨੂੰ ਵੇਖ ਕੇ) ਪੰਡਤ ਜੀ ! ਛੇਤੀ ਜਾਓ ਤੇ ਗਿਆਨੀ ਨਛੱਤ੍ਰ ਸਿੰਘ ਨੂੰ ਨਾਲ ਲੈ ਕੇ ਆਓ । ਬਹੁਤ ਜ਼ਰੂਰੀ ਕੰਮ ਐਂ ।

ਹਰੀ ਦੇਵ–(ਪਿਛੇ ਮੁੜਦਾ ਹੋਇਆ) ਘਰ ਨੂੰ ਗਏ ਨੇ । ਹੁਣੇ ਲਿਔਣਾ ਕਿਤੇ ਬਾਹਰ ਨਾ ਚਲੇ ਜਾਣ ।

ਮਿਹਰ ਕੌਰ–(ਅੰਦਰ ਵੜਦੀ ਹੋਈ) ਤੁਸੀਂ ਬਾਪੂ ਜੀ, ਕਿੰਨੇ ਭੋਲੇ ਓ ? ਹਰ ਇਕ ਤੇ ਇਤਬਾਰ ਕਰ ਲੈਂਦੇ ਓ ! ਪਰ ਇਹ ਲੋਕ ਦਿਲੋਂ ਚੰਗੇ ਨਾ ਹੋਣ ਕਰ ਕੇ ਤੁਹਾਡੀ ਇਸ ਪੋਜ਼ੀਸ਼ਨ ਨੂੰ ਜਰ ਨੀ ਸਕਦੇ । ਕਿਸੇ ਨਾ ਕਿਸੇ ਤਰ੍ਹਾਂ ਫਸਾਣ ਦੇ ਈ ਢੰਗ ਸੋਚਦੇ ਨੇ ।

ਗਿ: ਨਛੱਤ੍ਰ ਸਿੰਘ–(ਅੰਦਰ ਵੜਦਾ ਹੋਇਆ) ਹਾਂ ਜੀ, ਕਹੋ ਕੀ ਹੁਕਮ ਹੈ ?

ਨਿਰਮਲ ਸਿੰਘ–ਹੁਕਮ ਕੀ ਗਿਆਨੀ ਜੀ ! ਅੱਖੀਂ ਘੱਟਾ ਨੀ ਪਾਉਣਾ ਚਾਹੀਦਾ । ਮੈਂ ਤਾਂ ਤੁਹਾਡੇ ਪੁਰ ਇਤਬਾਰ ਕੀਤਾ ਤੇ ਤੁਸੀਂ ਤਾਂ ਹੱਦ ਈ ਕਰ ਛੱਡੀ ।

ਗਿ: ਨਛੱਤ੍ਰ ਸਿੰਘ–(ਆਪਣੀ ਕੀਤੀ ਕਰਤੂਤ ਪੁਰ ਝਾਤੀ ਮਾਰਦਾ ਹੋਇਆ ਘਾਬਰ ਕੇ) ਹਾਂ, ਕੀ ਗੱਲ ਏ ?

ਬੀ: ਮਿਹਰ ਕੌਰ–(ਅੰਦਰ ਔਂਦੀ ਹੋਈ) ਸਾਡਾ ਫਾਰਮ ਲਿਆ ਦੋ ! ਨਹੀਂ ਜਿਹੜੀ ਸਾਥੋਂ ਹੋਊ, ਕਰਾਂਗੇ । ਐਡਾ ਲੋਹੜਾ !

ਗਿ: ਨਛੱਤ੍ਰ ਸਿੰਘ–ਤੇਰੇ ਨਾਲੋਂ ਤਾਂ ਇਹ ਸਿਆਣੇ ਹੀ ਹਨ, ਭਾਈ। ਇਨ੍ਹਾਂ ਜੋ ਕੁਝ ਕੀਤੈ, ਸੋਚ ਕੇ ਈ ਕੀਤੈ !

ਨਿਰਮਲ ਸਿੰਘ–ਵੇਖੋ ਗਿਆਨੀ ਜੀ ! ਜਾਂ ਤਾਂ ਮੇਰੇ ਦਸਖਤਾਂ ਵਾਲਾ ਫਾਰਮ ਮੋੜ ਲਿਆਓ । ਨਹੀਂ ਫੇਰ ਮੇਰੀ ਤੇ ਤੁਹਾਡੀ ਖੈਰ ਨਹੀਂ। ਏਸ ਮਹਿਕਮੇ 'ਚ ਕੰਮ ਕਰਨੋਂ ਦੋਵੇਂ ਰਹਿ ਜਾਵਾਂਗੇ।

ਗਿ: ਨਛੱਤ੍ਰ ਸਿੰਘ–(ਜਾਂਦਾ ਹੋਇਆ) ਬਹੁਤ ਅੱਛਾ ! ਹੁਣੇ ਲਓ ! (ਘਬਰਾਕੇ)

## ਦੂਜੀ ਝਾਕੀ

ਥਾਂ :—ਰਾਏਕਿਆਂ ਦੇ ਨੱਗਰ ਦਾ ਡਾਕਖ਼ਾਨਾ ।

ਗਿ: ਨਛੱਤ੍ਰ ਸਿਘ—(ਅੰਦਰ ਵੜਦਾ ਹੋਇਆ ਘਬਰਾਕੇ) ਹਰਕਾਰਾ ਡਾਕ ਲੈ ਗਿਆ ?

ਸਬ ਪੋਸਟ ਮਾਸਟਰ—ਹੁਣ ਤੱਕ ! ਉਹ ਤਾਂ ਅੱਧ ਵਿਚ ਪੁੱਜਣ ਵਾਲਾ ਹੋਵੇਗਾ ।

ਨਛੱਤ੍ਰ ਸਿੰਘ—(ਬਹੁਤ ਅਧੀਨਗੀ ਨਾਲ ਮਿੰਨਤ ਖੁਸ਼ਾਮਦ ਕਰਦਾ ਹੋਇਆ) ਬਾਬੂ ਜੀ ! ਕੋਈ ਸਾਈਕਲ ਵਾਲਾ ਮੁੰਡਾ ਭੇਜ ਕੇ ਕਿਵੇਂ ਮੋੜੋ ! ਤੁਹਾਡਾ ਸਾਰੀ ਉਮਰ ਅਹਿਸਾਨ ਨੀ ਭੁੱਲਾਂਗਾ ! ਯਾਨੀ ਕਿ ਰਜਿਸਟਰੀ ਵਿਚੋਂ ਓਹ ਫ਼ਾਰਮ ਜ਼ਰੂਰ ਕਢਵਾ ਦੇਵੋ, ਜੋ ਹਰਜਾਨਾ ਹੋਵੇਗਾ, ਮੈਂ ਭਰਾਂਗਾ।

ਧਰਮਵੀਰ ਸਬ ਪੋਸਟ ਮਾਸਟਰ—ਗਿਆਨੀ ਜੀ, ਕਮਲੇ ਹੋ ਗਏ ! ਹੁਣ ਕਿਵੇਂ ਮੁੜ ਸਕਦੈ, ਜਦ ਕਿ ਰਜਿਸਟਰੀ ਦੀ ਰਸੀਦ ਵੀ ਮੈਂ ਤੁਹਾਨੂੰ ਦੇ ਚੁੱਕਾ ਹਾਂ ।

ਗਿ: ਨਛੱਤ੍ਰ ਸਿੰਘ—ਯਾਨੀ ਕਿ ਉਹਨੂੰ ਕੱਢਕੇ ਵਿਚ ਹੋਰ ਕਾਗ਼ਜ਼ ਪਾ ਦਿੱਨੇ ਆਂ ।

ਧਰਮਵੀਰ–ਹੱਛਾ, ਭੇਜੋ ਫੇਰ ਕੋਈ ਸਾਈਕਲ ਵਾਲਾ। ਜੇ ਰਸਤੇ ਵਿਚ ਨੇੜੇ ਈ ਹਰਕਾਰਾ ਜਾਂਦੈ ਤਾਂ ਮੋੜ ਲਿਆਵੇ।

ਗਿ: ਨਛੱਤ੍ਰ ਸਿੰਘ–(ਸਾਈਕਲ ਵਾਲੇ ਮੁੰਡੇ ਪਦਮ ਦੇਵ ਵਲ ਮੂੰਹ ਕਰਦਾ ਹੋਇਆ) ਪਦਮ ਦੇਵ ਛੇਤੀ ਨਾਲ ਜਾਕੇ ਹਰਕਾਰੇ ਨੂੰ ਮੋੜ ਲਿਆ, ਸ਼ੇਰ ਬਣਕੇ।

ਪਦਮ ਦੇਵ–(ਸਾਈਕਲ਼ ਤੇ ਪੈਰ ਧਰਦਿਆਂ) ਬਹੁਤ ਅੱਛਾ ਜੀ, ਹੁਣੇ ਲਿਆਨਾਂ।

ਧਰਮ ਵੀਰ–ਗੱਲ ਕੀ ਹੋਈ ?

ਗਿ: ਨਛੱਤ੍ਰ ਸਿੰਘ–ਹੋਣਾ ਕੀ ਸੀ। ਇਕ ਲੜਕੀ ਦਾ ਭਲਾ ਕਰਨ ਲੱਗਾ ਸੀ, ਪਰ ਨਿਰਮਲ ਸਿੰਘ ਹੋਰ ਈ ਤਰ੍ਹਾਂ ਦਾ ਨਿਕਲਿਆ। 'ਅਖੀਂ ਘੱਟਾ' ਦੱਸਦੈ। ਪਰਉਪਕਾਰ ਕਰਨ ਲਈ ਤਾਂ ਬਹੁਤ ਈ ਕੁਝ ਕਰਨਾ ਪੈ ਜਾਂਦੈ।

ਧਰਮ ਵੀਰ–ਗੱਲ ਵੀ ਦੱਸੋ ?

ਗਿ: ਨਛੱਤ੍ਰ ਸਿੰਘ–ਤੁਸੀਂ ਆਪ ਈ ਵੇਖ ਲਓਗੇ। ਦੱਸਣਾਂ ਕੀ ਐ। (ਇਹ ਕਹਿਕੇ ਬਾਹਰ ਰਾਹ ਵਲ ਹਰਕਾਰੇ ਨੂੰ ਤੱਕਣ ਲੱਗ ਪੈਂਦਾ ਏ)

ਗਿ: ਨਛੱਤ੍ਰ ਸਿੰਘ–(ਅੰਦਰ ਔਂਦਾ ਹੋਇਆ) ਲੈ ਤਾਂ ਆਂਦਾ। (ਖੁਸ਼ ਜਿਹਾ ਹੋਕੇ)

ਦੇਵਕੀ ਨੰਦਨ ਹਰਕਾਰਾ–ਬਾਬੂ ਜੀ! ਮੈਂ ਹੁਣ ਕਦੋਂ ਪੁੱਜੂੰ ? ਪਿੱਛੇ ਈ ਸਾਈਕਲ ਵਾਲਾ ਭੇਜ ਦਿੱਤਾ (ਅੰਦਰ ਵੜਦਾ ਹੋਇਆ)

ਗਿ: ਨਛੱਤ੍ਰ ਸਿੰਘ–(ਮੁੱਠੀ ਹਰਕਾਰੇ ਵਲ ਕਰਦਾ ਹੋਇਆ) ਲੈ ਫੜ ਇਨਾਮ! ਤੈਨੂੰ ਲੇਟ ਨਹੀਂ ਹੋਣ ਦਿੰਦੇ! ਓਥੇ ਤਕ ਸਾਈਕਲ

ਪੁਰ ਪਦਮ ਦੇਵ ਛੱਡ ਆਵੇਗਾ ।

ਧਰਮ ਵੀਰ--(ਥੈਲਾ ਖੋਲ੍ਹਕੇ ਚਿੱਠੀ ਫੜਾਂਦਾ ਹੋਇਆ) ਇਹ ਕੱਢਕੇ ਛੇਤੀ ਹੋਰ ਪਾਓ ।

ਗਿ: ਨਛੱਤ੍ਰ ਸਿੰਘ--(ਕੰਬਦੇ ਹੱਥਾਂ ਨਾਲ ਫ਼ਾਰਮ ਕੱਢਕੇ ਹੋਰ ਚਿੱਠੀ ਪੌਂਦਾ ਹੋਇਆ) ਧੰਨਵਾਦ ! (ਫ਼ਾਰਮ ਨੂੰ ਜੇਬ ਵਿਚ ਪਾ ਨਿਰਮਲ ਸਿੰਘ ਦੇ ਘਰ ਨੂੰ ਜਾਂਦਾ ਹੋਇਆ)

ਸਤਿ ਸ੍ਰੀ ਅਕਾਲ !



# ਤੀਜੀ ਝਾਕੀ

ਥਾਂ:– ਨਿਰਮਲ ਸਿੰਘ ਦਾ ਘਰ।

ਗਿ: ਨੱਛਤ੍ਰ ਸਿੰਘ– (ਅੰਦਰ ਵੜ ਕੇ) ਫਾਰਮ ਨੂੰ ਜੇਬ ਵਿਚੋਂ ਕਢਕੇ ਪੂਰੇ ਤੌਰ ਤੇ ਖੋਲ੍ਹ, ਜ਼ਮੀਨ ਪੁਰ ਵਿਛਾਂਦਾ ਹੋਇਆ) ਇਹ ਲਓ ਜੀ ! ਇਹੋ ਏ ਤੁਹਾਡੇ ਦਸਖਤਾਂ ਵਾਲਾ ਫ਼ਾਰਮ ?

ਨਿਰਮਲ ਸਿੰਘ– (ਵੇਖਕੇ ਮਾਰੇ ਖੁਸ਼ੀ ਦੇ ਅੱਖਾਂ ਵਿਚ ਖੁਸ਼ੀ ਲਿਔਂਦਾ ਹੋਇਆ) ਮੈਂ ਤੁਹਾਡਾ ਬੜਾ ਈ ਧੰਨਵਾਦੀ ਹਾਂ। ਦੋਵੇਂ ਬਚ ਗਏ। ਨਹੀਂ ਤਾਂ ਮੇਰੀ ਹੈਡਮਾਸਟਰੀ ਤਾਂ ਖੋਹੀ ਖਿੰਝੀ ਜਾਂਦੀ !

ਗਿ: ਨਛੱਤ੍ਰ ਸਿੰਘ– ਗੱਲ ਤਾਂ ਕੁਝ ਨੀ ਸੀ ! ਤੁਸੀਂ ਐਵੇਂ ਘਬਰਾ ਗਏ। ਜੇ ਥੋੜੀ ਜਿਹੀ ਗੱਲ ਨਾਲ ਕਿਸੇ ਦਾ ਭਲਾ ਹੋ ਜਾਵੇ ਕੀ ਵਿਗਾੜ ਏ, ਲਓ ! ਫਾੜ ਦੇਵੋ (ਫਾਰਮ ਦੇਕੇ ਮੁੜਦਾ ਹੋਇਆ)

ਨਿਰਮਲ ਸਿੰਘ– ਕਿਰਪਾਲੂ ਜੀਉ ! ਛੋਟੀ ਗਲ ਨਹੀਂ ਨਾਂ ! ਜੇ ਤਾਜ਼ਾ ਮਰਿਆ ਬੰਦਾ ਨਹੀਂ ਜੀ ਸਕਦਾ, ਤਦ ਸਾਲ ਭਰ ਦੀ ਮਰੀ ਬੀਬੀ ਜ਼ਿੰਦਾ ਹੋਕੇ ਗਿਆਨੀ ਪ੍ਰੀਖਯਾ ਵਿਚ ਕਿਵੇਂ ਬੈਠ ਸਕਦੀ ਏ! ਭੱਲਾ ਕਰਨ ਲੱਗਿਆਂ ਵੀ ਤਾਂ ਜਾਇਜ਼ ਨਾਜਾਇਜ਼ ਵੇਖਣਾ ਪੈਂਦੈ। ਜੇ ਭਲਾ ਕਰਨਾ ਪੁੰਨ ਹੈ, ਤਦ ਕਾਨੂੰਨ ਨੂੰ ਤੋੜਨਾ, ਤੇ ਅੱਖੀਂ ਘੱਟਾ ਪਾਣਾ ਵੀ ਤਾਂ ਪਾਪ ਜਾਂ ਇਖ਼ਲਾਕੀ ਜੁਰਮ ਏਂ। (ਜਾਂਦੇ ਹੋਏ ਨੂੰ)

ਪਾਤਰ

੧. ਕਰਤਾਰ ਸਿੰਘ ਇਕ ਬੀ. ਏ. ਪਾਸ ਨੌਜੁਆਨ
੨. ਚਤੁਰ ਸੈਨ ਦੂਜਾ ਬੀ. ਏ. ਪਾਸ ਨੌਜੁਆਨ
੩. ਕ੍ਰਿਸ਼ਨ ਦਾਸ ਚਤੁਰ ਸੈਨ ਦਾ ਪਿਤਾ
੪. ਅਜੁਧਿਆ ਸਿੰਘ ਐਡਵੋਕੇਟ, ਇਕ ਬੀ. ਟੀ. ਟ੍ਰੇਨਿੰਗ ਕਾਲਿਜ ਦੇ ਸਕੱਤ੍ਰ ਸਾਹਿਬ ।
੫. ਰੌਸ਼ਨ ਸਿੰਘ ਇਕ ਸਿਰ ਕੱਢ ਪਬਲਿਕ ਵਰਕਰ
੬. ਸ੍ਰ: ਧਰਮ ਸਿੰਘ ਚੋਣ-ਬੋਰਡ ਦੇ ਇਕ ਸਿਰ ਕੱਢ ਮੈਂਬਰ ।
੭. ਗਿਆਨੀ ਨਿਰਮਲ ਸਿੰਘ ਸ੍ਰ: ਧਰਮ ਸਿੰਘ ਦੇ ਹਿਤੂ ਅਤੇ ਉਪ੍ਰੋਕਤ ਸਾਰੇ ਪਾਤਰਾਂ ਦੇ ਜਾਣੂ ਪਾਛਾਣੂ ।
੮. ਪ੍ਰਧਾਨ ਬੋਹੜ ।
੯. ਆਤਮਾ ਸਿੰਘ, ਕੁਲਦੀਪ ਸਿੰਘ, ਮਾਤੂ ਰਾਮ ਦੁੱਨੀ ਚੰਦ, ਜਸਵੰਤ ਸਿੰਘ ਆਦਿ (ਟ੍ਰੇਨਿੰਗ ਕਲਾਸ ਵਿਚ ਨਾ ਲਏ ਗਏ ਬੀ. ਏ, ਪਾਸ ਨੌਜੁਆਨ)

# ਪਹਿਲੀ ਝਾਕੀ

ਥਾਂ:– ਸ੍ਰ: ਅਜੁੱਧਿਆ ਸਿੰਘ ਦੀ ਕੋਠੀ

ਸਮਾਂ:-- ਸਵੇਰ ਸਾਰ।

ਕ੍ਰਿਸ਼ਨ ਦਾਸ-- (ਦਰਵਾਜ਼ੇ ਅੱਗੇ ਖੜੋਕੇ) ਸ੍ਰਦਾਰ ਸਾਹਿਬ, ਸਤਿ ਸ੍ਰੀ ਅਕਾਲ ! ਔਂਗਿਆ ਹੈ ?

ਅਜੁੱਧਿਆ ਸਿੰਘ- (ਅੰਦ੍ਰ ਕੁਰਸੀ ਪੁਰ ਬੈਠਿਆਂ ਈ) ਕਿਉਂ ਨਹੀਂ ? ਆਓ ਪੰਡਤ ਜੀ, ਸਤਿ ਸ੍ਰੀ ਅਕਾਲ। (ਸਾਹਮਣੀ ਕੁਰਸੀ ਵਲ ਇਸ਼ਾਰਾ ਕਰਦੇ ਹੋਏ) ਆਓ, ਬੈਠੋ ਕੁਰਸੀ ਪੁਰ। ਕਿਵੇਂ ਦਰਸ਼ਨ ਦਿੱਤੇ ।

ਕ੍ਰਿਸ਼ਨ ਦਾਸ–ਸ੍ਰਦਾਰ ਸਾਹਿਬ, ਅਸੀਂ ਵੀ ਪੇਸ਼ੀ ਭੁਗਤਣ ਆਏ ਹਾਂ, ਪਰ ਸਾਡੇ ਮੁਕੱਦਮੇ 'ਚੋਂ ਖੱਟਣ ਨੂੰ ਤਾਂ ਕੁਝ ਨੀ ਜੀ (ਸਾਬਕ ਚੀਫ ਮਨਿਸਟ੍ਰ ਦੀ ਚਿਠੀ ਫੜਾਂਦੇ ਹੋਇਆਂ) ।

ਅਜੁੱਧਿਆ ਸਿੰਘ– (ਚਿੱਠੀ ਪੁਰ ਨਜ਼ਰ ਮਾਰਦਾ ਹੋਇਆ) ਅੱਛਾ ਪੰਡਤ ਜੀ ! ਵੇਖਾਂਗੇ ! ਮੁੰਡੇ ਚਾਲੀ ਦਾਖਲ ਕਰਨੇ ਨੇ। ਦਰਖ਼ਾਸਤਾਂ ਪੰਜ ਸੌ ਆ ਚੁੱਕੀਆਂ ਨੇ । ਸੌ ਬੀਮਾਰ ਤੇ ਇਕ ਅਨਾਰ ਵਾਲੀ ਗੱਲ ਏ ! ਕੀ ਤੁਹਾਡੇ ਲੜਕੇ ਨੇ ਦਰਖ਼ਾਸਤ ਦੇ ਦਿੱਤੀ ?

ਕ੍ਰਿਸ਼ਨ ਦਾਸ -ਜੀ ਹਾਂ, ਇਹ ਤਾਂ ਕੰਮ ਕਰਨਾ ਈ ਏ। ਮੁੱਲਾਂ ਦੀ ਦੌੜ ਤਾਂ ਮਸੀਤ ਤੱਕ ਈ ਹੋ ਸਕਦੀ ਏ । ਹੋਰ ਦੌਲਤ ਤਾਂ ਸਾਡੇ ਪਾਸ ਹੈ ਨਹੀਂ ਤੁਹਾਨੂੰ ਅਸ਼ੀਰ ਬਾਦ ਦਿੰਦੇ ਰਹਾਂਗੇ ।

ਅਜੁੱਧਿਆ ਸਿੰਘ-ਅੱਛਾ ਦੇਖੋ, ਹੁਣ ਚਲੇ ਜਾਣੈਂ ?

ਕ੍ਰਿਸ਼ਨ ਦਾਸ--ਜੀ ਹਾਂ, ਧਿਆਨ ਰੱਖਿਓ, ਸਭ ਕੁਝ ਹੋ ਜਾਵੇਗਾ (ਜਾਂਦਾ ਹੋਇਆ)

ਕਰਤਾਰ ਸਿੰਘ-(ਦਰ ਅੱਗੇ ਆ ਕੇ) ਸਰਦਾਰ ਸਾਹਿਬ, ਗੁੱਡ ਮਾਰਨਿੰਗ ਮੇਅ ਆਈ ਕਮ ਇਨ ਸਰ?

ਅਜੁੱਧਿਆ ਸਿੰਘ--ਯੈਸ, ਵ੍ਹਾਈ ਨਾਟ ! ਟੇਕ ਯੂਅਰ ਸੀਟ ਇਨ ਦਾ ਚੇਅਰ ! ਆਰ ਯੂ ਵਨ ਆਫ ਦੀ ਕੈਂਡੀਡੇਟਸ ?

ਕਰਤਾਰ ਸਿੰਘ-ਯਸ ਸਰ, (ਦਰਖ਼ਾਸਤ ਫੜਾਂਦਾ ਹੋਇਆ)

ਅਜੁੱਧਿਆ ਸਿੰਘ--(ਦਰਖ਼ਾਸਤ ਪੁਰ ਸ੍ਰ: ਪ੍ਰਤਾਪ ਸਿੰਘ ਦੀ ਸਫ਼ਾਰਿਸ਼ ਕੀਤੀ ਹੋਈ ਪੜ੍ਹਦਾ ਹੋਇਆ) ਇਜ਼ ਸ੍ਰਦਾਰ ਪ੍ਰਤਾਪ ਸਿੰਘ ਰੀਲੇਟਡ ਟੂ ਯੂ?

ਕਰਤਾਰ ਸਿੰਘ– ਯਸ ਸਰ ਹੀ ਵਾਜ਼ ਰੈੱਡੀ ਟੂ ਕਮ ਇਲਾਂਗ ਵਿਧ ਮੀ, ਬਟ ਹੀ ਵਾਜ਼ ਬਾਉਂਡ ਟੂ ਲੀਵ ਫ਼ਾਰ ਕੈਲਕਟਾ। ਆਈ, ਦਿਅਰਫੋਰ, ਡਿਡ ਨਾਟ ਬਰਿੰਗ ਹਿੰਮ ਵਿਧ ਮੀ !

ਅਜੁੱਧਿਆ ਸਿੰਘ– ਨਹੀਂ ਕੋਈ ਲੋੜ ਨਹੀਂ। ਉਨ੍ਹਾਂ ਨੂੰ ਕਹਿ ਦੇਣਾ ਕਿ ਲੈ ਲਿਆ।

ਕਰਤਾਰ ਸਿੰਘ– ਥੈਂਕ ਯੂ, ਸਰ ! (ਉਠਦਾ ਹੋਇਆ) ਸਤਿ ਸ੍ਰੀ ਅਕਾਲ !

# ਦੂਜੀ ਝਾਕੀ

ਥਾਂ:– ਕਾਲਿੱਜ ਦਾ ਦਫ਼ਤਰ।

ਸਮਾਂ:– ੧੦ ਥੋਂ ਬਾਰਾਂ ਬਜੇ ਤਕ।

ਪ੍ਰਧਾਨ ਬੋਰਡ– ਲਿਆਓ, ਸਕੱਤ੍ਰ ਸਾਹਿਬ, ਦਰਖ਼ਾਸਤਾਂ। ਮੈਰਿਟ ਅਨੁਸਾਰ ਤਰਤੀਬ ਦੇ ਲਈ?

ਸਕੱਤ੍ਰ ਸਾਹਿਬ– ਜੀ ਹਾਂ, ਫ਼ਸਟ ਡਵੀਜ਼ਨ ਦੇ ਇਹ ਵੀਹ ਬੀ. ਏ. ਪਾਸਾਂ ਦੀਆਂ ਐਪਲੀਕੇਸ਼ਨਜ਼ ਹਨ। ਪਹਿਲਾਂ ਇਨ੍ਹਾਂ ਨਾਲ ਇੰਟ੍ਰਵੀਉ ਕਰ ਲਓ! ਫ਼ਿਫ਼ਟੀ ਥਰਡ ਡਵੀਜ਼ਨ ਸਫਾਰਿਸ਼ ਲੈਕੇ ਆਏ ਨੇ।

ਸੂ: ਧਰਮ ਸਿੰਘ– ਸਫਾਰਿਸ਼ਾਂ ਵਾਲਿਆਂ 'ਚੋਂ ਚੰਗੇ ੨ ਮੁੰਡੇ ਅਪਣੀ ਕਮਯੂਨਿਟੀ ਦੇ ਛਾਂਟ ਲਓ। ਅੱਵਲ ਤਾਂ ਮੈਰਿਟ ਅਨੁਸਾਰ ਲੈ ਲਏ ਜਾਣ। ਨਹੀਂ ਤਾਂ ਫੇਰ ਸਾਡੇ ਪਾਸ ਵੀ ਬਥੇਰੀਆਂ ਸਫਾਰਸ਼ਾਂ ਆਈਆਂ ਹਨ।

ਸਕੱਤ੍ਰ– ਕਿਸ ੨ ਸਿਫਾਰਸ਼ ਨੂੰ ਇਗਨੋਰ ਕਰੋਗੇ। ਸਾਰੇ ਹਨ ਈ ਉਹ ਸੱਜਣ ਜਿਨ੍ਹਾਂ ਨਾਲੋਂ ਸਾਡਾ ਸੰਬੰਧ ਟੁਟ ਈ ਨੀ ਸਕਦਾ!

ਸੂ: ਧਰਮ ਸਿੰਘ-- ਮੈਰਿਟ ਨੂੰ ਵਿਕਟਿਮਾਈਜ਼ ਕਰਨਾ ਵੀ ਤਾਂ ਧਰਮ ਨੂੰ

ਪਿੱਛੇ ਸੁਟੱਣਾ ਏ !

ਸਕੱਤ੍ਰ–ਸ੍ਰਦਾਰ ਸਾਹਿਬ ! ਅੱਜ ਕਲ ਤਾਂ ਧਰਮ ਨਾਲੋਂ ਧੜਾ ਪਿਆਰਾ ਏ। ਧੜੇ ਦੀ ਨਹੀਂ ਸੁਣੋਗੇ, ਤੁਹਾਡੀ ਕੋਈ ਨਹੀਂ ਸਣੇਗਾ।

ਪ੍ਰਧਾਨ--(ਪਹਿਲੀਆਂ ਵੀਹਾਂ ਦਰਖਾਸਤਾਂ ਪੁਰ ਕੁਝ ਨਜ਼ਰ ਮਾਰਨ ਪਿਛੋਂ) ਅੱਛਾ ! ਇਹ ਵੀਹ ਜੇ ਠੀਕ ਹਨ; ਤਾਂ ਡਾਕਟ੍ਰ ਦੇ ਹਵਾਲੇ ਕਰੋ, ਤਾਕਿ ਐਪਲੀਕੈਂਟਸ ਦਾ ਮੁਆਇਨਾ ਕਰ ਲਵੇ । ਬਾਕੀ ਸਫਾਰਿਸ਼ਾਂ ਵਾਲਿਆਂ ਚੋਂ ਅਪਣੀ ਕਮਯੂਨਿਟੀ ਦੀਆਂ ਦਰਖ਼ਾਸਤਾਂ ਵੀ ਡਾਕਟ੍ਰ ਜੀ ਦੇ ਹਵਾਲੇ ਕਰੋ, ਕੁਝ ਤਾਂ ਝੜ ਜਾਣਗੇ।

ਸਕਤ੍ਰ–ਕਈ ਮੁੰਡੇ ਦੂਜੀਆਂ ਕਮਯੂਨਿਟੀਆਂ ਦੇ ਸਾਡੇ ਵੱਡੇ ਥੋਂ ਵੱਡੇ ਮੁਖੀ ਲੀਡਰ ਦੀ ਸਿਫ਼ਾਰਸ਼ ਲਿਆਏ ਹਨ, ਉਹ ਵੀ ਦੇਣੀਆਂ ਪੈਣਗੀਆਂ !

ਪ੍ਰਧਾਨ–ਉਨ੍ਹਾਂ ਵਿਚੋਂ ਵੀ ਖਾਸ ੨ ਕਢ ਕੇ ਫੜਾਓ !

ਡਾਕਟ੍ਰ-(੩੮ ਦਰਖ਼ਾਸਤਾਂ ਫੜਾਂਦਾ ਹੋਇਆ) ਇਨ੍ਹਾਂ ਦਰਖਾਸਤਾਂ ਵਾਲੇ ਚੰਗੇ ਵੇਖਣੇ ਪਾਖਣੇ ਸੋਹਣੀ ਫਿਜ਼ੀਕ ਵਾਲੇ ਕੈਂਡੀਡੇਟ ਹਨ। ਕਈ ਫ਼ਸਟ ਡਵੀਜ਼ਨ ਵੀ ਪਰਸਨੈਲਿਟੀ ਵਾਲੇ ਨਹੀਂ ਜਾਪਦੇ, ਉਹ ਮੈਂ ਕੱਢ ਛੱਡੇ !

ਪ੍ਰਧਾਨ–(ਸਾਰੇ ਨਾਉਂ ਪੜ੍ਹਨ ਪਿਛੋਂ) ਇਨ੍ਹਾਂ ਵਿਚ ਭਾਈ ਸਾਹਿਬ ਦੀ ਸਫਾਰਿਸ਼ ਵਾਲਾ ਮੁੰਡਾ ਤਾਂ ਹੈ ਨਹੀਂ; ਉਹ ਤਾਂ ਡਾਕਟ੍ਰ ਸਾਹਿਬ ਜ਼ਰੂਰ ਲੈਣਾ ਏ !

ਡਾਕਟ੍ਰ--ਸ੍ਰੀ ਮਾਨ ਜੀ, ਉਹ ਬਹੁਤ ਹੀ ਠਿੰਗਣਾ ਜਿਹਾ ਏ । ਕਮਰੇ 'ਚ ਗਏ ਨੂੰ ਮੁੰਡੇ ਈ ਮਖ਼ੌਲ ਕਰਿਆ ਕਰਨਗੇ !

ਪ੍ਰਧਾਨ--ਭਾਈ ਕੋਈ ਸ਼ਤੀਰ ਤਾਂ ਨੀ ਚੁੱਕਣਾ ! ਆਪਣੇ ਵੇਲੇ ਨੂੰ ਆਪੇ ਸੰਭਾਲੇਗਾ । ਤੁਸੀਂ ਆਪਣੇ ਪਾਸੋਂ ਲੰਘਾਓ ।

ਡਾਕਟ੍ਰ--ਬਹੁਤ ਅੱਛਾ ਜੀ, ਲਓ ਇਹ ਕੁਲ ੩੯ ਹੋ ਗਏ (ਪ੍ਰਧਾਨ ਵਾਲੇ ਮੁੰਡੇ ਦੀ ਦਰਖ਼ਾਸਤ ਪੁਰ ਕੁਝ ਲਿਖ ਕੇ ਨਾਲ ਲਾਉਂਦਾ ਹੋਇਆ)

ਸਕਤ੍ਰ--(ਦਰਖ਼ਾਸਤਾਂ ਪੁਰ ਨਾਉਂ ਪੜ੍ਹ ਕੇ) ਡਾਕਟਰ ਸਾਹਿਬ ਚਤੁਰ ਸੈਨ ਤਾਂ ਇਨ੍ਹਾਂ ਮੁੰਡਿਆਂ ਵਿਚ ਆਇਆ ਨੀ । ਉਸ ਦੀ ਸਿਫਾਰਸ਼ ਤਾਂ ਸਾਬਕ ਚੀਫ ਮਨਿਸਟ੍ਰ ਪੈਪਸੂ ਨੇ ਲਾਈ ਏ । ਉਸ ਦਾ ਬਾਪ ਉਨ੍ਹਾਂ ਦਾ ਖਾਸ ਪ੍ਰਵਰਦਾ ਹੈ ।

ਡਾਕਟ੍ਰ—ਮੈਨੂੰ ਤਾਂ ਕੋਈ ਉਜ਼ਰ ਨਹੀਂ, ਵੇਖਣ ਪਾਖਣ ਨੂੰ ਤਾਂ ਚੰਗੇ, ਪ੍ਰੰਤੂ ਨੰਬਰ ਸਭ ਨਾਲੋਂ ਘੱਟ ਨੇ । ਫੇਰ ਚੰਗੇ ਡਵੀਜ਼ਨ ਵਾਲੇ ਉਹਦੇ ਨਾਲੋਂ ਹੈਲਦੀ ਮੁੰਡੇ ਰੌਲਾ ਰੱਪਾ ਪਾਣਗੇ ।

ਸ੍ਰ: ਧਰਮ ਸਿੰਘ—ਓਸੇ ਨੱਗਰ ਦਾ ਬਹੁਤੇ ਨੰਬਰਾਂ ਵਾਲਾ ਜ਼ਿਮੀਂਦਾਰ ਮੁੰਡਾ ਤਾਂ ਲਿਆ ਨਹੀਂ । ਇਹਨੂੰ ਕਿਵੇਂ ਲੈ ਸਕਦੇ ਆਂ; ਦੂਜੀ ਕਮਯੁਨਿਟੀ ਵਾਲੇ ਨੂੰ ! ਉਹਨੂੰ ਦਾਖਲ ਕਰੋਗੇ ਤਾਂ ਇਹ ਜੋ ਸਦਕੇ ਕਰ ਲਓ ਨਹੀਂ ਤਾਂ ਮੈਂ ਇਹਨੂੰ ਦਾਖਲ ਨਹੀਂ ਹੋਣ ਦਿੰਦਾ !

ਅਜੁੱਧਿਆ ਸਿੰਘ—ਇਹਦੀ ਸਿਫਾਰਸ਼ ਸਾਬਕ ਚੀਫ ਮਨਿਸਟ੍ਰ ਪੈਪਸੂ ਕਰਦੇ ਨੇ !

ਸ੍ਰ: ਧਰਮ ਸਿੰਘ—ਉਹਦੀ ਗਿਆਨੀ ਨਿਰਮਲ ਸਿੰਘ ਕਰਦੇ ਹਨ !

ਜਿਹੋ ਜਿਹਾ ਸਤਿਕਾਰ ਚੀਫ ਮਨਿਸਟ੍ਰ ਦਾ ਏ, ਓਹੋ ਜਿਹਾ ਗਿਆਨੀ ਨਿਰਮਲ ਸਿੰਘ ਦਾ ਹੋਣਾ ਚਾਹੀਦੇ !

ਪ੍ਰਧਾਨ-ਮੁੰਡਾ: ਹੋਰ ਕੇਵਲ ਇਕ ਲੈਣਾ ਏ, ਤਾਂ ਫੇਰ ਦੋਨੋਂ ਈ ਨਹੀਂ ਆ ਸਕਦੇ। (ਸਭ ਟੁਰ ਜਾਂਦੇ ਹਨ)



## ਤੀਜੀ ਝਾਕੀ

ਥਾਂ:--ਸ: ਅਜੁੱਧਿਆ ਸਿੰਘ ਦਾ ਦਫ਼ਤ੍ਰ ।

ਸਮਾਂ:--ਦਿਨ ਦਾ ਤੀਜਾ ਪਹਿਰ ।

ਗਿਆਨੀ ਨਿਰਮਲ ਸਿੰਘ--(ਪੰ. ਕ੍ਰਿਸ਼ਨ ਦਾਸ ਤੇ ਚਤੁਰ ਸੈਨ ਦੇ ਨਾਲ ਅੰਦ੍ਰ ਆਉਂਦਾ ਹੋਇਆ) ਸ੍ਰਦਾਰ ਸਾਹਿਬ ! ਸਤਿ ਸ੍ਰੀ ਅਕਾਲ ! ਇਹ ਮੁੰਡਾ ਤਾਂ ਆਪਣਾ ਏ (ਚਤੁਰ ਸੈਨ ਵਲ ਇਸ਼ਾਰਾ ਕਰ ਕੇ) ਇਹਨੂੰ ਤਾਂ ਜ਼ਰੂਰ ਲੈਣਾ ਏ !

ਅਜੁਧਿਆ ਸਿੰਘ-- ਇਹ ਸਿਫਾਰਸ਼ ਤੁਹਾਡੀ ਰਿਆਸਤ ਦੇ ਸਾਬਕ ਚੀਫ ਮਨਿਸਟ੍ਰ ਕਰਦੇ ਹਨ, ਪਰ ਤੁਹਾਡੇ ਮਿਹਰਬਾਨ ਦੋਸਤ ਸ: ਧਰਮ ਸਿੰਘ ਈ ਨਹੀਂ ਹੋਣ ਦਿੰਦੇ ! ਜਾਓ ਉਨਾਂ ਨੂੰ ਮਨਾ ਲਵੋ ! ਮੈਂ ਦਾਖਲ ਕਰਨਾ ਚਾਹੁਨਾ ।

ਕ੍ਰਿਸ਼ਨ ਦਾਸ-- ਸਾਨੂੰ ਕੀ ਪਤਾ ਸੀ ਕਿ ਗੰਗਾ ਏਥੋਂ ਈ ਨਿਕਲਦੀ ਏ । ਐਂਵੇ ਭੱਜੇ ਫਿਰਦੇ ਰਹੇ ਚੀਫ ਮਨਿਸਟ੍ਰ ਪਾਸ । (ਜਾਂਦਾ ਹੋਇਆ) ਆਪੇ ਕਰਾਣਗੇ ।

ਰੋਸ਼ਨ ਸਿੰਘ-- (ਅੰਦ੍ਰ ਆਉਂਦਾ ਹੋਇਆ) ਸ੍ਰਦਾਰ ਸਾਹਿਬ ! ਸਤਿ ਸ੍ਰੀ

ਅਕਾਲ। ਬੜਾ ਅਫਸੋਸ ਹੈ, ਸਾਡੇ ਮੁੰਡੇ ਨੂੰ ਤੁਸੀਂ ਦਾਖਲ ਈ ਨੀ ਕੀਤਾ। (ਕੁਰਸੀ ਪੁਰ ਬਹਿੰਦਾ ਹੋਇਆ) ਇਹ ਦੋ ਦਰਖ਼ਾਸਤਾਂ ਕੀਹਦੀਆਂ ਨੇ (ਮੇਜ਼ ਪੁਰ ਪਈਆਂ ਪੁਰ ਨਜ਼ਰ ਮਾਰਦਾ ਹੋਇਆ)

ਅਜੁੱਧਿਆ ਸਿੰਘ– ਇਹ ਇਕ ਪੰਡਤ ਕ੍ਰਿਸ਼ਨ ਦਾਸ ਦੇ ਮੁੰਡੇ ਦੀ ਏ। ਪੈਪਸੂ ਦੇ ਸਾਬਕ ਚੀਫ ਮਨਿਸਟ੍ਰ ਸਿਫਾਰਸ਼ ਕਰਦੇ ਨੇ ਸਾਡੇ ਵਿਚੋਂ ਇਕ ਮੈਂਬਰ ਦਾਖਲ ਨਹੀਂ ਹੋਣ ਦਿੰਦਾ।

ਰੌਸ਼ਨ ਸਿੰਘ-- ਆਹ ਦੂਜੀ ਕੀਹਦੀ ਐ ! ਸਾਡੇ ਮੁੰਡੇ ਦੀ ਸਫਾਰਸ਼ ਵੀ ਤਾਂ ਚੀਫ ਮਨਿਸਟ੍ਰ ਸਾਹਿਬ ਕਰਦੇ ਨੇ। ਕ੍ਰਿਸ਼ਨ ਦਾਸ ਤਾਂ ਭਲਾ ਉਨ੍ਹਾਂ ਦਾ ਈ ਪ੍ਰਵਰਦਾ ਏ !

ਅਜੁੱਧਿਆ ਸਿੰਘ-- ਦੂਜੀ ਉਸੇ ਨੱਗਰ ਦੇ ਕਰਤਾਰ ਸਿੰਘ ਸਪੁੱਤ੍ਰ ਤਾਰਾ ਸਿੰਘ ਦੀ ਏ।

ਰੌਸ਼ਨ ਸਿੰਘ-- ਇਹ ਕਿਉਂ ਲੈ ਲਿਆ। ਇਹਦੇ ਬਾਪ ਨੇ ਤਾਂ ਚੀਫ ਮਨਿਸਟ੍ਰ ਦੀ ਅਲੈਕਸ਼ਨ ਸਮੇਂ ਪੁਜਕੇ ਮੁਖ਼ਾਲਫਤ ਕੀਤੀ ਸੀ ਤੇ ਉਨ੍ਹਾਂ ਦੇ ਵਰੋਧੀ ਕਾਂਗਰਸੀ ਕੈਂਡੀਡੇਟ ਨੂੰ ਵੋਟ ਪਾਈ ਸੀ।

ਅਜੁੱਧਿਆ ਸਿੰਘ--ਪਰੰਤੂ ਇਸ ਦੀ ਸਿਫਾਰਸ਼ ਸ੍ਰ: ਪ੍ਰਤਾਪ ਸਿੰਘ ਠੇਕੇਦਾਰ ਕਰਦੇ ਹਨ, ਜਿਨ੍ਹਾਂ ਵੀਹ ਹਜ਼ਾਰ ਰੁਪਿਆ ਇਸ ਕਾਲਿਜ ਨੂੰ ਦਿਤਾ ਏ। (ਮੇਜ਼ ਪੁਰੋਂ ਚੁਕਕੇ ਦਰਖ਼ਾਸਤ ਵਖਾਂਦਾ ਹੋਇਆ)

ਗਿਆਨੀ ਨਿਰਮਲ ਸਿੰਘ-- ਨਾਲੇ ਇਹ ਮੁੰਡਾ ਪਾਲਿਟਿਕਸ ਵਿਚ ਕੋਈ ਹਿੱਸਾ ਨੀ ਲੈਂਦਾ। ਬਾਪ ਵੀ ਇਹਦਾ ਕੋਈ ਵਿਰੋਧੀ ਨਹੀਂ ਸੀ। ਐਵੇਂ ਵਹਿਮ ਹੈ।

ਰੌਸ਼ਨ ਸਿੰਘ-- ਵਹਿਮ ਨੀ, ਸੱਚੀ ਗੱਲ ਏ। ਸ੍ਰਦਾਰ ਜੀ, ਇਹਨੂੰ ਕੱਢੋ

ਤੇ ਸਾਡੇ ਮੁੰਡੇ ਨੂੰ ਲਓ।

ਅਜੁੱਧਿਆ ਸਿਘ– ਹੁਣ ਬੜਾ ਔਖਾ ਏ। ਸਾਰੇ ਮੈਂਬਰਾਂ ਨੇ ਦਸਖਤ ਕੀਤੇ ਹੋਏ ਨੇ ! ਕੋਈ ਗੱਲ ਨੀ, ਫੇਰ ਸਹੀ ?

(ਇਹ ਸੁਣ ਕੇ ਨਿਰਮਲ ਸਿੰਘ ਆਪਣਾ ਕੰਮ ਛੇਤੀਂ ਕਰਨ ਲਈ ਉੱਠ ਕੇ ਚਲਿਆ ਜਾਂਦਾ ਏ !)

## ਚੌਥੀ ਝਾਕੀ

ਥਾਂ :–ਸ੍ਰ: ਧਰਮ ਸਿੰਘ ਦੀ ਕੋਠੀ।

ਸਮਾਂ :–ਸ਼ਾਮਾਂ ਦਾ ਵੇਲਾ।

ਗਿਆਨੀ ਨਿਰਮਲ ਸਿੰਘ (ਚਤੁਰ ਸੈਨ ਨਾਲ ਅੰਦਰ ਆਂਦਾ ਹੋਇਆ) ਸ੍ਰਦਾਰ ਸਾਹਿਬ ! ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਿਹ

ਸ੍ਰ: ਧਰਮ ਸਿੰਘ–ਆਓ ਜੀ, ਗਿਆਨੀ ਜੀ ! ਵਾਹਿਗੁਰੂ ਜੀ ਕੀ ਫਤਹਿ ! ਇਹ ਨਾਲ ਚਤੁਰ ਸੈਨ ਐਂ ?

ਚਤੁਰ ਸੈਨ–(ਅੱਗੇ ਵਧਦਾ ਹੋਇਆ) ਹਾਂ ਜੀ, ਸਤਿ ਸ੍ਰੀ ਅਕਾਲ !

ਸ੍ਰ: ਧਰਮ ਸਿੰਘ–ਆਓ, ਬੈਠੋ ! (ਕੁਰਸੀਆਂ ਵਲ ਇਸ਼ਾਰਾ ਕਰਦਾ ਹੋਇਆ)

ਗਿ: ਨਿਰਮਲ ਸਿੰਘ–ਸ੍ਰਦਾਰ ਸਾਹਿਬ ! ਇਹ ਮੁੰਡਾ ਤਾਂ ਆਪਣਾ ਏ। ਇਹਨੂੰ ਤਾਂ ਜ਼ਰੂਰ ਦਾਖਲ ਕਰਾਉਣੈ ! ਅਜੁੱਧਿਆ ਸਿੰਘ ਨੇ ਦੱਸਿਐ ਕਿ ਤੁਸੀਂ ਈ ਦਾਖਲ ਹੋਣ ਨੀਂ ਦਿੰਦੇ, ਤਦ ਤੁਹਾਡੀ ਹਾਜ਼ਰੀ ਭਰਨ ਆਏ ਹਾਂ !

ਸ੍ਰ: ਧਰਮ ਸਿੰਘ--ਤੁਸੀਂ ਤਾਂ ਉਸ ਦਿਨ ਮੈਨੂੰ ਆਪਣੀ ਕੈਮਯੂਨਿਟੀ ਦੇ ਮੁੰਡਿਆਂ ਬਾਬਤ ਈ ਆਖਿਆ ਸੀ। ਇਹਦਾ ਨਾਂਉਂ ਤਾਂ ਲਿਆ ਨੀ। ਦੂਜਿਆਂ ਮੁੰਡਿਆਂ ਦੇ ਇਹਦੇ ਨਾਲੋਂ ਨੰਬਰ ਵੀ ਜ਼ਿਆਦਾ ਨੇ। ਇਹ ਤਾਂ ਸਾਬਕ ਚੀਫ ਮਨਿਸਟ੍ਰ ਦੀ ਚਿੱਠੀ ਲਿਆਏ ਸਨ।

ਗਿਆਨੀ ਨਿਰਮਲ ਸਿੰਘ--ਸ੍ਰਦਾਰ ਸਾਹਿਬ ! ਜੇ ਦੂਜੀਆਂ ਕਮਯੂਨਿਟੀਆਂ ਵਿਚ ਨਾ ਸਮਾਈਆਂ ਜਾਣ, ਤਾਂ ਸਾਡਾ ਤੰਗ ਦਾਇਰਾ ਰਹਿ ਜਾਂਦਾ ਏ ਤੇ ਈਰਖਾ ਦਾ ਟਿੱਕਾ ਕੋਝਾ ਜਿਹਾ ਹੋਕੇ ਸਾਡੇ ਮੱਥੇ ਚਮਕਣ ਲੱਗ ਪੈਂਦੇ।

ਸ੍ਰ: ਧਰਮ ਸਿੰਘ—ਠੀਕ ਐ, ਗਿਆਨੀ ਜੀ ! ਜੇ 'ਮਨੁਖ ਕੀ ਜ਼ਾਤ ਸਭੈ ਏਕੈ ਪਹਿਚਾਨਬੋ' ਦੀ ਪਵਿਤ੍ਰ ਸਿਖਿਆ ਪੁਰ ਚੱਲਿਆ ਜਾਵੇ, ਫੇਰ ਭਾਰਤ ਦੁਨੀਆਂ ਦੀ ਨਜ਼ਰ ਵਿਚ ਅੱਜ ਉਚਾ ਹੋਕੇ ਚਮਕਣ ਲੱਗ ਪਵੇ। ਪ੍ਰੰਤੂ ਜਿਸ ਫਿਰਕੇ ਪ੍ਰਸਤੀ ਤੇ ਧੜੇ ਬਾਜ਼ੀ ਨੇ ਸਾਨੂੰ ਸਦੀਆਂ ਗ਼ੁਲਾਮ ਰਖਿਆ, ਉਹ ਛੱਟ ਅਜੇ ਸਾਡੇ ਸਿਰੋਂ ਲਹੀ ਨਹੀਂ। ਹਿੰਦੂ, ਸਿਖ, ਜੈਨੀ, ਆਰੀਏ ਸਭ ਆਪੋ ਆਪਣੇ ਟ੍ਰੇਨਿੰਗ ਸੈਂਟ੍ਰ ਖੋਲੀਂ ਬੈਠੇ ਨੇ, ਤੇ ਆਪਣੇ ਈ ਮੁੰਡਿਆਂ ਨੂੰ ਦਾਖਲ ਕਰਦੇ ਨੇ। ਮੇਰਾ ਤਾਂ ਦਿਲ ਨਹੀਂ ਚਾਹੁੰਦਾ, ਕਿ ਆਪਣੀ ਕਮਯੂਨਿਟੀ ਦਾ ਬਹੁਤ ਨੰਬਰਾਂ ਵਾਲਾ ਜ਼ਿਮੀਦਾਰ ਮੁੰਡਾ ਛੱਡਕੇ ਦੂਜਾ ਲਿਆ ਜਾਵੇ। ਹਾਂ ਦੋਹਾਂ ਨੂੰ ਲੈ ਲੈਣ, ਫੇਰ ਕੋਈ ਇਤਰਾਜ਼ ਨਹੀਂ।

ਨਿਰਮਲ ਸਿੰਘ—ਸਾਬਕ ਚੀਫ ਮਨਿਸਟ੍ਰ ਵੀ ਤਾਂ ਸਾਡੇ ਵਿਚੋਂ ਈ ਐ। ਉਹ ਇਹ ਦੀ ਸਫਾਰਸ਼ ਕਰਦੇ, ਫੇਰ ਮੈ ਵੀ ਤੁਹਾਡੇ ਵਿਚੋਂ

ਈ ਆਂ !

ਸੂ: ਧਰਮ ਸਿੰਘ–ਤੁਸੀਂ ਅਪਣਾ ੨ ਮਤਬਲ ਮੁੱਖ ਲੈਕੇ ਸਫਾਰਿਸ਼ ਕਰ ਦੇਓ। ਚੀਫ਼ ਮਨਿਸਟ੍ਰ ਨੇ ਇਲੈਕਸ਼ਨ ਵਿਚ ਸਹਾਇਤਾ ਲਈ ਹੋਣੀ ਏਂ, ਤੇ ਤੁਹਾਡੇ ਇਹ ਨੱਗਰ ਦਾ ਏ ! ਮੈਂ ਤਾਂ ਬਤੌਰ ਮੈਂਬਰ ਬੋਰਡ ਇਨਸਾਫ ਨੂੰ ਵੇਖਣਾ ਏ !

ਨਿਰਮਲ ਸਿੰਘ–ਮੇਰੇ ਨੱਗਰ ਦੇ ਤਾਂ ਦੋਵੇਂ ਹਨ; ਤੇ ਦੋਹਾਂ ਨੂੰ ਦਾਖਲ ਕਰਾਣ ਆਇਆ ਹਾਂ। ਜੇ ਤੁਸੀਂ ਨਾਹ ਨਾ ਕਰੋ; ਇਹ ਦੋਵੇਂ ਦਾਖਲ ਹੋ ਜਾਣਗੇ !

ਸੂ: ਧਰਮ ਸਿੰਘ–ਲੈਣਾ ਇਕ ਏ, ਦੋਵੇਂ ਕਿਵੇਂ ਹੋ ਜਾਣਗੇ ! ਸੀਟ ਜੋ ਬਾਕੀ ਇਕ ਏ ! ਮੈਂ ਆਪਣੇ ਚੁੱਕੇ ਕਦਮ ਥੋਂ ਪਿੱਛੇ ਨਹੀਂ ਹਟ ਸਕਦਾ !

ਗਿ: ਨਿਰਮਲ ਸਿੰਘ–ਇਹ ਮਸਲਾ ਹੱਲ ਤਾਂ ਜਰੂਰ ਕਰਨਾ ਏ, ਭਾਵੇਂ ਕਿਵੇਂ ਕਰੋ ?

ਸੂ: ਧਰਮ ਸਿੰਘ–ਗਿਆਨੀ ਜੀ, ਮੇਰਾ ਕੱਮ ਸੀ ਤੁਹਾਨੂੰ ਚੀਫ ਮਨਿਸਟ੍ਰ ਦੇ ਬਰਾਬਰ ਤੋਲਣਾ, ਸੋ ਤੋਲ ਵਖਾਇਆ ! ਹੁਣ ਤੁਸੀਂ ਜ਼ਿਆਦਾ ਚਾਹੁੰਦੇ ਓ ਤਾਂ ਮੈਂ ਸ਼ਾਮ ਦੀ ਮੀਟਿੰਗ ਵਿਚ ਨਹੀਂ ਆਵਾਂਗਾ ! ਤੁਸੀਂ ਇਹਨੂੰ ਦਾਖਲ ਕਰਾਓ ! ਦੂਜਾ ਜੇ ਰਹਿ ਗਇਆ, ਉਹਨੂੰ ਹੋਰ ਕਿਤੇ ਕਰਾ ਦਿਆਂਗੇ !

ਚਤੁਰ ਸੈਨ–ਮੈਂ ਤੁਹਾਡਾ ਬੜਾ ਧੱਨਵਾਦੀ ਆਂ ਜੀ ! ਹੁਣ ਮੈਨੂੰ ਦਾਖਲ ਸਮਝੋ। ਚੀਫ ਮਨਿਸਟ੍ਰ ਦੀ ਸਕੱਤ੍ਰ ਸਾਹਿਬ ਮੰਨਦੇ ਨੇ, ਤੁਸੀਂ ਇਹਨਾਂ ਦੀ ਮੱਨ ਲਈ !

ਸੂ: ਧਰਮ ਸਿੱਘ–ਹੱਛਾ ਕਾਕਾ, ਜਾਹ ! ਤੁਸੀਂ ਖ਼ੁਸ਼ ਚਾਹੀਦੇ ਓ, ਪਰ

ਸਫਾਰਿਸ਼ ਇਨਸਾਫ ਨੂੰ ਪਰੇ ਧੱਕ ਦੇਂਦੀ ਏ। ਅਫਸੋਸ ਇਹੋ ਏ ਕਿ ਇਸ ਤਰ੍ਹਾਂ ਕਰਨ ਨਾਲ ਮੈਰਿਟ ਦੀ ਕਦਰ ਨੀ ਰਹਿੰਦੀ ਤੇ ਹਰ ਮਹਿਕਮੇ ਵਿਚ ਰੱਦੀ ਸਟੱਫ ਕੱਠਾ ਹੋ ਜਾਂਦਾ ਏ, ਜਿਸ ਦਾ ਅਰਥ ਦੇਸ਼ ਦੀ ਤਬਾਹੀ !

ਗਿ: ਨਿਰਮਲ ਸਿੰਘ–(ਉਠਦਾ ਹੋਇਆ) ਅੱਛਾ ਜੀ, ਸਤਿ ਸ੍ਰੀ ਅਕਾਲ ! ਤੁਸੀਂ ਆਇਆਂ ਦੀ ਰੱਖ ਵਖਾਈ ! ਪਰੰਤੂ ਸਫਾਰਿਸ਼ ਤਾਂ ਤਦ ਹੀ ਹਟੇਗੀ, ਜਦ ਕਿ ਹਰ ਇਕ ਮਹਿਕਮੇ ਦਾ ਕੰਟ੍ਰੋਲ ਸਰਕਾਰ ਆਪਣੇ ਅਧੀਨ ਲੈ ਕੇ ਉੱਕੇ ਸੱਚੇ ਹੱਥਾਂ ਵਿਚ ਸੌਂਪੇ, ਜੋ ਨਾਜਾਇਜ਼ ਐਪ੍ਰੋਚ ਨੂੰ ਲਾਣਤ ਸਮਝਣ।

ਸੂ: ਧਰਮ ਸਿੰਘ–(ਜਾਂਦਿਆਂ ਨਾਲ ਹੱਥ ਮਿਲਾਂਦਾ ਹੋਇਆ) ਚੁਪੱਈ ਕਰੋ ! ਗਰਕੀ ਆਈ ਹੋਈ ਏ। ਉੱਚੇ ਸੁੱਚੇ ਅਫਸਰ ਵੀ ਕੀ ਕਰਨ, ਜੇ ਚੀਫ ਮਨਿਸਟ੍ਰ ਵੀ ਉਨ੍ਹਾਂ ਦੇ ਕੰਮ ਵਿਚ ਮੁਦਾਖ਼ਲਤ ਬੇਜਾ ਕਰਨ। ਇਨਸਪੈਕਟ੍ਰ ਸਾਹਿਬ ਦੇ ਕੀਤੇ ਤਬਾਦਲੇ ਨੂੰ ਤਾਂ ਤਾਰਾਂ ਰਾਹੀਂ ਹੁਕਮ ਨਾਲ ਬੰਦ ਕਰਵਾ ਦੇਂਦੇ ਨੇ ! ਪ੍ਰਬੰਧ ਚਾਹੇ ਪਵੇ ਢੱਠੇ ਖੂਹ ਵਿਚ ! ਰੱਬ ਈ ਰਾਖਾ ਏ ! ਕਈ ਸਫਾਰਿਸ਼ੀ ਟੱਟੂਆਂ ਨੂੰ ਬਾਵਜੂਦ ਸੈਂਆਂ ਤਰੁੱਟੀਆਂ ਦੇ ਟਾਈਮ ਥੋਂ ਪਹਿਲਾਂ ਉਨ੍ਹਾਂ ਨੂੰ ਚਲਾਈਆਂ ਪੋਸਟਾਂ ਪੁਰ ਕਨਫਰਮ ਵੀ ਕਰਵਾ ਦਿੱਤਾ।

ਗਿਆਨੀ ਨਿਰਮਲ ਸਿੰਘ–ਹਾਂ ਜੀ ਕਈ ਗੱਲਾਂ ਇਨ੍ਹਾਂ ਅਫਸਰਾਂ ਦੀਆਂ ਵੀ ਸੁਣੀਦੀਆਂ ਹਨ। ਕਹਿੰਦੇ ਨੇ ਧਾਰਾ ਨਗਰੀ ਦੇ ਸਾਇੰਸ ਮਾਸਟ੍ਰ ਨੇ ਇਕ ਸਕਾਲਰ ਸ਼ਿਪ ਕੇਸ ਵਿਚ ਇਨਸਪੈਕਟ੍ਰ ਦੇ ਦਫਤ੍ਰ ਦੇ ਹੁਕਮ ਅਨੁਸਾਰ ਲੋੜੀਂਦੇ ਨੰਬਰ ਨਾ ਦਿੱਤੇ। ਉਹ

ਘਰੋਂ ਬਹੁਤ ਦੂਰ ਇਸੇ ਸਚਾਈ ਪਿੱਛੇ ਟਿੱਬਿਆਂ ਨਾਲ ਘਿਰੇ ਮਿਲੌਣੀਆਂ ਹਾਈ ਸਕੂਲ ਵਿਚ ਚੁੱਕ ਮਾਰਿਆ। ਮਿਲਾਉਣੀਆਂ ਦੇ ਹੈਡਮਾਸਟ੍ਰ ਸਾਹਿਬ ਨੂੰ ਬਾਵਜੂਦ ਉਨ੍ਹਾਂ ਦੀ ਤ੍ਰੈ ਸਾਲਾ ਸ਼ਲਾਘਾ ਜੋਗ ਸਰਵਿੱਸ ਦੇ ਫਿਰਕੇ ਦਾਰੀ ਦੇ ਤੁਫੈਲ ਹੁਣ ਤੀਕ ਪੱਕਿਆਂ ਨਹੀਂ ਜੇ ਕੀਤਾ!

ਸ੍ਰ: ਧਰਮ ਸਿੰਘ—ਬੇੜਾ ਗ਼ਰਕ ਹੋ ਜਾਏ ਨਾਜਾਇਜ਼ ਸੂਫਾਰਿਸ਼ ਤੇ ਓਛੀ ਫਿਰਕੇ ਦਾਰੀ ਦਾ! ਜਿਹਦਾ ਨਾਂ ਰਖ ਲਿਆ ਐਪਰੋਚ!

## ਪੰਜਵੀਂ ਝਾਕੀ

ਥਾਂ :-ਟ੍ਰੇਨਿੰਗ ਕਾਲਜ ਦੇ ਦਫਤਰ ਦਾ ਫਰੰਟ !

ਸਮਾਂ :-ਸ਼ਾਮਾਂ ਦਾ ਵੇਲਾ।

ਆਤਮਾ ਸਿੰਘ-(ਛੇਤੀ ਨਾਲ ਦੌੜਕੇ ਸੀਲੈਕਟ ਕੀਤੇ ਕੈਂਡੀਡੇਟਾਂ ਦੀ ਲਿਸਟ ਪੁਰ ਅਪਣਾ ਨਾਉਂ ਨਾ ਵੇਖਦਾ ਹੋਇਆ ਨਾਲ ਦੇ ਸਾਥੀਆਂ ਨੂੰ ਸੰਬੋਧਨ ਕਰਕੇ) ਲੈ ਵਈ ! ਪੱਟ ਭੰਨ ਸੁੱਟੇ, ਮੈਂ ਤਾਂ ਲਿਆ ਨੀ।

ਕੁਲਦੀਪ ਸਿੰਘ, ਮਾਤੂ ਰਾਮ, ਦੁੱਨੀ ਚੰਦ, ਜਸਵੰਤ ਸਿੰਘ (ਛੇਤੀ ਨਾਲ ਇਕ ਦੂਜੇ ਥੋਂ ਅੱਗੇ ਹੁੰਦੇ ਹੋਏ ਝਾਤੀ ਮਾਰਕੇ) ਓਏ ਅਸੀ ਕਿਹੜਾ ਲਏ ਆਂ।

ਦੁੱਨੀ ਚੰਦ-ਬੇੜਾ ਗ਼ਰਕ ਹੋ ਜਾਏ, ਸਫਾਰਸ਼ਾਂ ਵਾਲਿਆਂ ਦਾ ! ਦੇਖੋ ਲੋਹੜਾ ਆ ਗਿਆ ! ਚਤੁਰ ਸੈਨ ਦੇ ੨੧੧ ਨੰਬਰ ਸਨ, ਮੇਰੇ ਸਨ ੨੯੮ ! ਉਹ ਲੈ ਲਿਆ ! ਸਾਨੂੰ ਗਰੀਬਾਂ ਨੂੰ ਕਿਸੇ ਪੁਛਿਆ ਈ ਨਹੀਂ !

ਮਾਤੂ ਰਾਮ-(ਦੂਜਿਆਂ ਵਲ ਮੂੰਹ ਕਰਕੇ) ਭਾਈ, ਆਜ਼ਾਦੀ ਭਾਵੇਂ ਲੈ

ਲਈ ਨਾਂ ਮਾਤੂ, ਪਰ ਗਰੀਬਾਂ ਨੂੰ ਡਾਢਾ ਕਿਵੇਂ ਵੀ ਉੱਠਣ ਨੀ ਜੇ ਦਿੰਦਾ ! ਮੇਰੇ ਨੰਬਰ ਕੋਈ ਘੱਟ ਸਨ ।

ਜਸਵੰਤ ਸਿੰਘ—ਓਏ ਭੋਲੇ ਤਾਂ ਆਪਣੇ ਬਥੇਰੇ ਸੈਂਟ੍ਰ ਖੁੱਲੇ ਹੋਏ ਨੇ, ਓਥੇ ਸੀਲੈਕਟ ਕਰ ਲੈਣਗੇ ! ਅਸੀਂ ਕਿਹੜੇ ਖਾਤੇ ਪਈਏ ! ਕਰਤਾਰ ਸਿੰਘ ੨੩੮ ਨੰਬਰ ਵਾਲੇ ਨੂੰ ਲੈ ਲਿਆ, ਮੈਨੂੰ ੩੦੦ ਨੰਬਰ ਵਾਲੇ ਨੂੰ ਪੁਛਿਆ ਈ ਨਹੀਂ ! (ਦੂਜੇ ਸਾਥੀਆਂ ਵਲ ਮੂੰਹ ਕਰ ਖੜੋਕੇ) ਮਿੱਤਰੋ ਬੈਠ ਜਾਓ ! ਮੇਰੀ ਅਰਜ਼ ਧਿਆਨ ਨਾਲ ਸੁਣੋ ! (ਸਭ ਬੈਠ ਜਾਂਦੇ ਹਨ) ਵੇਖੋ ! ਜਿਤਨੀ ਬੇਇਨਸਾਫੀ ਇਸ ਬੋਰਡ ਨੇ ਕੀਤੀ ਏ, ਹੋਰ ਕਿਤੇ ਨੀ ਵੇਖੀ ! ਕੋਈ ਇਲਾਜ ਸੋਚੋ ! ਅਸੀਂ ਕਿੱਥੇ ਜਾਈਏ ?

ਕੁਲਦੀਪ ਸਿੰਘ—ਅਸੀਂ ਸਾਰਿਆਂ ਨੇ ਕੋਈ ਟੀਚਿੰਗ ਲਾਇਨ ਵਿਚ ਜਾਣ ਦਾ ਠੇਕਾ ਲਿਆ ਹੋਇਐ ! ਹੋਰ ਲਾਇਨਾਂ ਥੋੜ੍ਹੀਆਂ ਨੇ, ਮੈਂ ਤਾਂ ਲਾਅ ਕਾਲਿਜ ਜਾਇਨ ਕਰਾਂਗਾ !

ਦੁੱਨੀ ਚੰਦ—ਭਾਈ, ਸਾਡੇ ਕੋਲ ਲਾਅ ਕਾਲਿਜ ਜੋਗੇ ਪੈਸੇ ਕਿੱਥੇ ! ਘਰ ਦਿਆਂ ਅੱਡੀ ਚੋਟੀ ਦਾ ਜ਼ੋਰ ਲਾ ਬੀ. ਏ. ਕਰਾਈ ਏ । ਥੱਕੇ ਹਾਰੇ ਹੋਏ ਸਾਥੋਂ ਤਾਂ ਉਹ ਅੱਜ ਖਾਣ ਨੂੰ ਮੰਗਦੇ ਨੇ ।

ਮਾਤੂ ਰਾਮ--ਪਰ ਇਨਸਾਫ ਕਿੱਥੇ ਗਿਆ ! ਮੈਰਿਟ ਤਾਂ ਨਹੀਂ ਵੇਖਿਆ ! ਸਫਾਰਸ਼ਾਂ ਈ ਵੇਖੀਆਂ ਨੇ ! ਏਸ ਮਰਜ਼ ਦਾ ਵੀ ਤਾਂ ਕੋਈ ਇਲਾਜ ਹੋਵੇ !

ਜਸਵੰਤ ਸਿੰਘ—ਮੇਰਾ ਵੀ ਇਹੋ ਕਹਿਣਾ ਏ ! ਜੋ ਸਾਡੀ ਕਿਸਮਤ 'ਚ ਲਿਖਿਐ, ਹੋ ਜਾਣੈ । ਪਰ ਇਹ ਬੋਰਡਾਂ ਬਾਰਡਾਂ ਦੇ ਢੌਂਗ ਰਚ ਕੇ ਲੋਕੀ ਹਜ਼ਾਰਾਂ ਰੁਪਏ ਕਿਉਂ ਕਠੇ ਕਰਦੀ ਏ । ਫੇਰ ਪੰਜ ਸੌ ਕੈਂਡੀਡੇਟ ਦਾ ਹਜ਼ਾਰਾਂ ਰੁਪਿਆ ਸਫਰ ਪੁਰ ਖਰਚ ਕੀਤਾ ਭੰਗ ਦੇ ਭਾੜੇ ਗਇਆ ! ਅੱਗੇ ਲਈ ਇਲਾਜ ਤਾਂ ਸੋਚੋ ? ਸਫਾਰਸ਼ਾਂ

ਵਾਲੇ ਕੀ ਆਖਣਗੇ, ਕਿ ਦੂਜਿਆਂ ਨੂੰ ਬੁੱਧੂ ਬਣਾ ਕੇ ਦਾਖ਼ਲ ਹੋ ਗਏ।

ਮਾਤੂ ਰਾਮ—ਵਜ਼ੀਰ ਤਾਲੀਮ ਤੇ ਡੀ. ਪੀ. ਆਈ ਨੂੰ ਏਥੇ ਹੋਈ ਬੇ-ਇਨਸਾਫੀ ਬਾਰੇ ਤਾਰਾਂ ਦੇਵੋ !

ਦੂਨੀ ਚੰਦ—ਅਖ਼ਬਾਰਾਂ ਵਿਚ ਵੀ ਦੇਵੋ।

ਜਸਵੰਤ ਸਿੰਘ—ਸਭ ਥੋਂ ਵਧੀਆ ਏ ਇਨਸਾਫ ਦਾ ਜਨਾਜ਼ਾ ! ਤੇ ਜਨਾਜ਼ਾ ਜਾਵੇ ਬੋਰਡ ਦੇ ਮੈਂਬਰਾਂ ਦੀਆਂ ਕੋਠੀਆਂ ਅੱਗੇ ਦੀ !

ਕੁਲਦੀਪ ਸਿੰਘ—ਪੁਲਸ ਵਾਲੇ ਨੀ ਦਿਸਦੇ ! ਤੁਸੀਂ ਗੋਂਦਾਂ ਗੁੰਦਦੇ ਰਹੋਗੇ, ਉਹ ਫ਼ੋਨ ਰਾਹੀਂ ਪੁਲਸ ਬੁਲਾ ਲੈਣਗੇ।

ਆਤਮਾ ਸਿੰਘ—ਲੈ, ਇਹ ਡਰਾਵਾ ਕੁਝ ਨੀ ਜੇ ਵਿਗਾੜ ਸਕਦਾ ! ਰੋਟੀ ਦਾ ਈ ਤਰਲੈ ! ਜੇਲ ਅੰਦਰ ਖਾਈ ਜਾਵਾਂਗੇ ! ਪ੍ਰੰਤੂ ਬੇਇਨਸਾਫੀ ਦਾ ਪਾਜ ਤਾਂ ਖੁੱਲ ਜਾਊ !

ਜਸਵੰਤ ਸਿੰਘ—ਹਾਂ, ਠੀਕ ਐ ! ਫ਼ਾਲ ਇਨ ! ਸਾਰੇ ਅਸਫਲ ਕੈਂਡੀਡੇਟ ਚਾਰ ਕਤਾਰਾਂ ਵਿਚ ਅਪਣਾ ਜਲੂਸ ਬਣਾਓ ! ਨਾਹਰੇ ਲਾਓ, 'ਸਾਨੂੰ ਇਨਸਾਫ ਦਿੱਤਾ ਜਾਵੇ !' 'ਥਰਡ ਡਵੀਜ਼ਨ ਸਫਾਰਸ਼ੀ ਕਿਉਂ ਲਏ ?' 'ਮੈਰਿਟ ਕਿਉਂ ਨੀ ਵੇਖਿਆ।' ਇਹ ਨਾਹਰੇ ਲਾਕੇ ਫੇਰ ਮਾਰੋ ਛਾਤੀ ਤੇ ਪੱਟਾਂ ਪੁਰ ਦੁਹੱਥੜ ਤੇ ਨਾਲ ਆਖੋ 'ਹਾਏ ਹਾਇ !' 'ਇਨਸਾਫ ਦਾ ਜਨਾਜ਼ਾ ਨਿਕਲ ਗਇਆ !' 'ਸਰਕਾਰ ਝਾਤੀ ਮਾਰੇ !' ਸਰਕਾਰ ਟ੍ਰੇਨਿੰਗ ਸੈਂਟਰਾਂ ਦੇ ਕੰਟ੍ਰੋਲ ਨੂੰ ਅਪਾਣੇ ਹੱਥ ਲਵੇ !' (ਅਪਣੇ ਸਾਥੀ ਨੂੰ ਸੁਣਦਿਆਂ ਹੀ ਸਭ ਫ਼ਾਲ ਇਨ ਹੋ ਗਏ ! ਜਲੂਸ ਪ੍ਰਧਾਨ ਬੋਰਡ ਤੇ ਸਕਤੱ ਬੋਰਡ ਦੇ ਦਰਾਂ ਅੱਗੇ ਦੀ ਜਾ ਰਿਹਾ ਏ ! ਉਪ੍ਰੋਕਤ ਨਾਹਰੇ ਲੱਗ ਰਹੇ ਨੇ )

## ਛੇਵੀਂ ਝਾਕੀ

ਥਾਂ:—ਪ੍ਰਧਾਨ ਬੋਰਡ ਦੇ ਘਰਦਾ ਫਰੰਟ ।

ਸਮਾਂ:—ਸ਼ਾਮਾਂ ਦਾ ਵੇਲਾ ।

ਪ੍ਰਧਾਨ ਬੋਰਡ—ਹੈਲੋ ਮਿਸਟ੍ਰ ਸੁਪ੍ਰਿੰਟੈਂਡੰਟ ! (ਫ਼ੋਨ ਪੁਰ)

ਸੁਪ੍ਰਿੰਟੈਂਡੈਂਟ—ਹਾਂ, ਜਨਾਬ ! ਕੌਣ ਏਂ (ਫ਼ੋਨ ਪੁਰ)

ਪ੍ਰਧਾਨ—ਮੈਂ ਬੀ: ਟੀ: ਟ੍ਰੇਨਿੰਗ ਕਾਲਜ ਅਲੈਕਸ਼ਨ ਬੋਰਡ ਦਾ ਪ੍ਰਧਾਨ ਮਕਾਨ ਨੰਬਰ ੪੨੦, ਕ੍ਰਿਪਾ ਕਰਕੇ ਪੋਲੀਸ ਦਸਤਾ ਛੇਤੀ ਭੇਜੋ; ਨਾ ਲਏ ਗਏ ਉਮੀਦਵਾਰ ਬਹੁਤ ਹੁੱਲੜਬਾਜ਼ੀ ਤੇ ਗ਼ੁੰਡਾਗਰਦੀ ਤੋਂ ਕੰਮ ਲੈ ਰਹੇ ਹਨ ।

ਸੁਪ੍ਰਿੰਟੈਂਡੈਂਟ—ਇਨ ਫਾਇਵ ਮਿਨਟਸ ਡੋਂਟ ਵੱਰੀ ! (ਫ਼ੋਨ ਪੁਰ)

ਪ੍ਰਧਾਨ—ਥੈਂਕ ਯੂ (ਫ਼ੋਨ ਪੁਰ)

(ਪੋਲੀਸ ਆਈ, ਟੀਅਰ ਗੈਸ ਛੱਡੀ, ਕਈ ਬੰਦੇ ਹਫੜਾ ਦਫੜੀ ਵਿਚ ਜ਼ਖਮੀ ਹੋਏ । ਇਹ ਸਾਰਾ ਤੂਫਾਨ ਨਾਜਾਇਜ਼ ਸੁਫਾਰਿਸ਼ਾਂ ਮੰਨਕੇ ਕੀਤੀ ਗਈ ਬੇਇਨਸਾਫੀ ਥੋਂ ਪੈਦਾ ਹੋਇਆ)

ਨਾਜਾਇਜ਼ ਐਪ੍ਰੋਚ ਮੁਰਦਾ ਬਾਦ !

ਆਦ੍ਰਸ਼ਕ ਇੰਡੀਆ ਜ਼ਿੰਦਾ ਬਾਦ !

ਨਿਰੰਜਨ ਸਿੰਘ

'ਆਜਿਜ਼'

ਇਤੀ